# ਸਾਡਾ ਵਿਰਸਾ ਸਾਡਾ ਗੌਰਵ



ਇਤਿਹਾਸਕ ਗੁਰਧਾਮ ਪਾ: ਛੇਵੀਂ ਬਾਰਾਮੂਲ੍ਹਾ (ਕਸ਼ਮੀਰ)

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸੰਸਥਾਪਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਾਰੇ ਦੇਸ਼ ਵਿਚ ਪ੍ਰਚਾਰ ਦੌਰੇ ਕੀਤੇ। ਉੱਤਰੀ ਭਾਰਤ ਦੇ ਪਹਾੜੀ ਇਲਾਕੇ ਬਾਰਾਮੂਲਾ (ਕਸ਼ਮੀਰ) ਵਿਖੇ ਛੇਵੇਂ ਪਾਤਸ਼ਾਹ ਨੇ ਚਰਨ ਪਾਏ। ਇਸ ਥਾਂ ਰਮਣੀਕ ਸਥਾਨ ਸੁਸ਼ੋਬਿਤ ਹੈ।

6/-

ੴ

ਸੁਭ ਕਰਮਨ ਤੇ ਕਬਹੂੰ ਨ ਟਰੋਂ ।।

"ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮ ਕਰਾਵਣ ਆਇਆ ਰਾਮ।।"

# ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਲੋਂ

## ਅਪੀਲ

## ਭਾਈ ਮਨੀ ਸਿੰਘ ਸੈਮੀਨਾਰ ਹਾਲ ਦੀ ਆਰੰਭਤਾ

**ਮਹਾਨ ਸੇਵਾ 'ਚ ਹਿੱਸਾ ਪਾਓ**

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਨੌਜਵਾਨਾਂ, ਅਧਿਆਪਕਾਂ ਤੇ ਬੁਧੀਜੀਵੀਆਂ ਦਾ ਸੰਗਠਨ ਹੈ, ਜੋ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਅਤੇ ਪਿੰਡਾਂ-ਸ਼ਹਿਰਾਂ ਵਿਚ ਆਪਣੇ ਯੂਨਿਟਾਂ ਰਾਹੀਂ ਗੁਰਬਾਣੀ ਦੀ ਵਿਚਾਰਧਾਰਾ ਦਾ ਸੰਚਾਰ ਕਰ ਰਿਹਾ ਹੈ। ਸਟੱਡੀ ਸਰਕਲ ਵਲੋਂ ਮਾਡਲ ਟਾਊਨ ਐਕਸਟੈਨਸ਼ਨ , ਲੁਧਿਆਣਾ ਵਿਖੇ ਪ੍ਰਾਪਤ ਕੀਤੀ 2000 ਵਰਗ ਗਜ਼ ਜ਼ਮੀਨ ਉੱਤੇ ਬਹੁ ਮੰਜ਼ਿਲਾਂ ਇਮਾਰਤ ਉਸਾਰੀ ਜਾਣੀ ਹੈ। ਸਟੱਡੀ ਸਰਕਲ ਦੇ ਲੁਧਿਆਣਾ ਜ਼ੋਨ ਨੇ ਕੇਂਦਰੀ ਦਫਤਰ ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ ਵਿਖੇ ਭਾਈ ਮਨੀ ਸਿੰਘ ਸੈਮੀਨਾਰ ਹਾਲ ਦੀ ਉਸਾਰੀ ਦਾ ਮਹਾਨ ਕਾਰਜ ਆਪਣੇ ਜ਼ਿੰਮੇ ਲਿਆ ਹੈ। ਇਸ ਹਾਲ ਦੀ ਉਸਾਰੀ ਦੀ ਆਰੰਭਤਾ ਬੀਤੇ ਦਿਨੀਂ ਗੁਰਮਤਿ ਸਮਾਗਮ ਉਪਰੰਤ ਪੰਜ ਪਿਆਰਿਆਂ ਵਲੋਂ ਕੀਤੀ ਗਈ ਹੈ।

ਸਟੱਡੀ ਸਰਕਲ ਵਲੋਂ ਸਰਬੱਤ ਦੇ ਭਲੇ ਲਈ ਆਰੰਭੇ ਵੱਖ-ਵੱਖ ਕਾਰਜ ਸਮੁੱਚੇ ਸੰਸਾਰ ਲਈ ਵਿਸ਼ੇਸ਼ ਮਹਾਨਤਾ ਵਾਲੇ ਹਨ । ਇਸ ਲਈ ਇਹ ਗੁਰਦੁਆਰਾ ਕਮੇਟੀਆਂ/ਵੱਖ-ਵੱਖ ਸੰਸਥਾਵਾਂ/ਇਸਤਰੀ ਸਤਿਸੰਗ ਸਭਾਵਾਂ ਅਤੇ ਦੇਸ਼-ਵਿਦੇਸ਼ ਦੀਆਂ ਸੰਗਤਾਂ ਵਲੋਂ ਤਨ-ਮਨ ਤੇ ਧਨ ਦੇ ਸਹਿਯੋਗ ਨਾਲ ਹੀ ਸਿਰੇ ਚੜ੍ਹਨੇ ਹਨ। ਸਾਡੀ ਦੇਸ਼-ਵਿਦੇਸ਼ ਦੀਆਂ ਸਮੂਹ ਸੰਗਤਾਂ/ਜਥੇਬੰਦੀਆਂ/ਸੰਸਥਾਵਾਂ ਨੂੰ ਬੇਨਤੀ ਹੈ ਕਿ ਆਪ ਜੀ ਇਸ ਇਮਾਰਤ ਉਸਾਰੀ ਲਈ ਇੱਟਾਂ, ਸੀਮੈਂਟ, ਬਜਰੀ, ਰੇਤਾ, ਸਰੀਆ ਆਦਿ ਸਮੱਗਰੀ ਦੇ ਰੂਪ ਵਿਚ ਜਾਂ ਯਥਾਸ਼ਕਤ ਮਾਇਆ ਦੇ ਕੇ ਇਸ ਮਹਾਨ ਕਾਰਜ ਵਿਚ ਆਪਣਾ ਯੋਗਦਾਨ ਪਾਉ। ਸਟੱਡੀ ਸਰਕਲ ਵਲੋਂ ਇਮਾਰਤ ਉਸਾਰੀ ਲਈ ਐਕਸਟੈਨਸ਼ਨ ਕਾਊਂਟਰ ਪੰਜਾਬ ਐਂਡ ਸਿੰਧ ਬੈਂਕ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਕੰਪਲੈਕਸ, ਲੁਧਿਆਣਾ ਵਿਖੇ ਬੈਂਕ ਖਾਤਾ ਖੋਲਿਆ ਗਿਆ ਹੈ। ਇਸ ਦਾ ਨੰਬਰ 3 ਹੈ। ਸੰਗਤਾਂ ਇਸ ਖਾਤੇ ਵਿਚ ਵੀ ਸਿੱਧੀ ਮਾਇਆ ਜਮ੍ਹਾ ਕਰਵਾ ਸਕਦੀਆਂ ਹਨ। ਆਪ ਸਭ ਦੇ ਸਹਿਯੋਗ ਅਤੇ ਸਹਾਇਤਾ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗਿਆਨ ਚਹੁੰਕੂਟੀ ਫੈਲੇਗਾ। ਤਬਾਹੀ ਵਲ ਜਾ ਰਹੇ ਸੰਸਾਰ ਵਿਚ ਇਸੇ ਤਰੀਕੇ ਠੰਡ ਵਰਤੇਗੀ । ਸਾਡੇ ਸਾਰਿਆਂ ਦੇ ਲੋਕ ਸੁਖੀ ਅਤੇ ਪਰਲੋਕ ਸੁਹੇਲੇ ਹੋਣਗੇ।

ਬੇਨਤੀਕਾਰ:

ਜਸਪਾਲ ਸਿੰਘ
ਜ਼ੋਨਲ ਸਕੱਤਰ

ਹਰਜੀਤ ਸਿੰਘ
ਜ਼ੋਨਲ ਪ੍ਰਧਾਨ,

ਅਤੇ ਸਮੂੰਹ ਮੈਂਬਰ ਜ਼ੋਨਲ ਕੌਂਸਲ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਜ਼ੋਨ

Ph. & Fax 0161-450352, 463606

ISSN-0971-7129

ੴ

ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।।

# ਸਾਡਾ ਵਿਰਸਾ ਸਾਡਾ ਗੌਰਵ

ਜਿਲਦ 24 : 6 ਜੂਨ-1998 ਅੰਕ - 270

Guru Gobind Singh Study Circle , Model Town Extension, Ludhiana-141002



ਡਾਇਰੈਕਟਰ ਸਿਖਿਆ ਵਿਭਾਗ ਪੰਜਾਬ ਵਲੋਂ ਸਕੂਲਾਂ ਤੇ ਸਮਾਜਿਕ ਸਿਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰ: 8/23-83 ਐ: ਪੰ: (13-5-83) ਰਾਹੀਂ ਪ੍ਰਵਾਣਿਤ ਹੈ।

| ਸਾਲਾਨਾ ਚੰਦਾ | 15 ਸਾਲਾ ਚੰਦਾ |
|---|---|
| ਦੇਸ਼- 50 ਰੁਪਏ | ਦੇਸ਼ -600 ਰੁਪਏ |
| ਵਿਦੇਸ਼ -$-20 | ਵਿਦੇਸ਼ - $200 |



## ਤਤਕਰਾ

| | |
|---|---|
| ਚਾਨਣ ਮੁਨਾਰਾ | 2 |
| ਸੰਪਾਦਕੀ | 3 |
| ਪਾਠਕਾਂ ਦੇ ਪੱਤਰ | 6 |
| ਗੁਰੂ ਹਰਿਗੋਬਿੰਦ ਪਾਤਸ਼ਾਹ ਦੀਆਂ ਜੰਗਾਂ | 9 |
| ਖ਼ਬਰਨਾਮਾ | 11 |
| ਸਮਕਾਲੀ ਵਿਚਾਰ-ਵਿਹਾਰ | 13 |
| ਮਹੂਰਤ | 15 |
| ਨਿਮਰਤਾ | 16 |
| ਖ਼ਾਲਸੇ ਦੀਆਂ ਵਿਸ਼ੇਸ਼ਤਾਵਾਂ ਅਤੇ ਆਦਰਸ਼ | 17 |
| ਏਕੋ ਨਾਮੁ ਧਿਆਇ ਮਨ ਮੇਰੇ।। | 21 |
| ਪੁਸਤਕ ਪੜਚੋਲ | 24 |
| ਭਾਰਤ ਦੀ ਭਗਤੀ ਪਰੰਪਰਾ | 25 |
| ਪ੍ਰਸ਼ਨੋਤਰੀ | 28 |
| ਦ੍ਰਿਸ਼ਟੀਗੋਚਰ | 33 |
| 1999 ਦੀ ਵਿਸਾਖੀ ਅਤੇ ਖ਼ਾਲਸਾ ਪੰਥ | 35 |
| ਅੱਧਿਆਤਮਵਾਦ ਨਾਲ ਜੁੜਨ ਲਈ ਉਤਾਵਲੇ ਲੋਕ | 40 |
| ਸਹਜ ਅਨੰਦੁ ਹੋਆ ਵਡਭਾਗੀ | 42 |
| ਕੰਚਨ ਕਾਇਆਂ | 43 |
| ਕਵਿਤਾਵਾਂ | 44 |
| ਸਟੱਡੀ ਸਰਕਲ ਸਰਗਰਮੀਆਂ | 46 |

ਸ: ਹਰਮੀਤ ਸਿੰਘ, ਨੇ ਮੌਡਰਨ ਪ੍ਰਿੰਟਰਜ਼, ਕਾਲਜ ਰੋਡ , ਲੁਧਿਆਣਾ ਤੋਂ ਛਪਵਾ ਕੇ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲਈ ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ ਤੋਂ 1-6-98 ਨੂੰ ਜਾਰੀ ਕੀਤਾ।

# ਅਨੰਦਪੁਰ ਸਾਹਿਬ

*ਸਿੱਖ ਗੁਰੂ ਸਾਹਿਬਾਨ ਨੇ ਲੋਕਾਂ ਦੇ ਰਹਿਣ ਸਹਿਣ ਨੂੰ ਸੁਖਦਾਈ ਤੇ ਈਮਾਨਦਾਰ ਬਨਾਉਣ ਲਈ ਬੜੇ ਸਫਲ ਉਪਰਾਲੇ ਕੀਤੇ। ਗੁਰੂ ਸਾਹਿਬਾਨ ਨੇ ਕਰਤਾਰਪੁਰ, ਅੰਮ੍ਰਿਤਸਰ , ਤਰਨਤਾਰਨ, ਗੋਇੰਦਵਾਲ, ਹਰਿਗੋਬਿੰਦਪੁਰ, ਕੀਰਤਪੁਰ ਆਦਿਕ ਸ਼ਹਿਰਾਂ ਨੂੰ ਵਸਾਇਆ। ਇਨ੍ਹਾਂ ਸ਼ਹਿਰਾਂ ਵਿਚ ਹਸਤਕਲਾ ਦੇ ਮਾਹਿਰਾਂ ਤੇ ਵਪਾਰੀਆਂ ਨੂੰ ਵੀ ਵਸਾਇਆ ਅਤੇ ਨਾਲ ਨਾਲ ਇਸ ਦਾ ਵਾਤਾਵਰਣ ਧਾਰਮਕ, ਰੂਹਾਨੀ ਤੇਂ ਪਾਵਨ ਬਨਾਉਣ ਦਾ ਇੰਤਜ਼ਾਮ ਵੀ ਕੀਤਾ। ਹਰ ਜ਼ਾਤ, ਧਰਮ ਦੇ ਲੋਕਾਂ ਨੂੰ ਬਿਨਾਂ ਡਰ ਭਉ ਤੋਂ ਇਨ੍ਹਾਂ ਸ਼ਹਿਰਾਂ ਵਿਚ ਵੱਸਣ ਲਈ ਗੁਰੂ-ਸੁਰੱਖਿਆ ਤੇ ਵਚਨਬੱਧਤਾ ਪ੍ਰਦਾਨ ਕੀਤੀ ਗਈ।*

*ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭੁਇੰ ਖਰੀਦ ਕੇ ਸ਼ਿਵਾਲਕ ਦੇ ਨੀਮ ਪਹਾੜੀ ਸੁਹਾਵਣੇ ਖੇਤਰ ਵਿਚ ਸਤਲੁਜ ਦੇ ਨੇੜੇ ਸ੍ਰੀ ਅਨੰਦਪੁਰ ਸਾਹਿਬ ਨਾਮੀ ਸ਼ਹਿਰ ਵਸਾਇਆ। 'ਅਨੰਦ' ਸ਼ਬਦ ਸਿੱਖਾਂ ਦੀ ਵਰਤੋਂ ਵਿਹਾਰ ਦਾ ਭਾਵ-ਪੂਰਤ ਸੰਕਲਪ ਸਥਾਪਤ ਹੋ ਚੁੱਕਿਆ ਸੀ। ਸੁਖ ਅਤੇ ਦੁੱਖ ਦੇ ਪਾਰਲੇ ਪਾਸੇ ਦੀ ਸਹਿਜ ਭਾਵਨਾ, ਜੋ ਰੂਹਾਨੀਅਤ ਨਾਲ ਭਰੀ ਹੋਈ ਸੀ, "ਅਨੰਦ ਸਾਹਿਬ "ਦੀ ਤੀਜੇ ਪਾਤਸ਼ਾਹੀ ਦੀ ਬਾਣੀ ਦੁਆਰਾ ਸਿੱਖ ਹਿਰਦਿਆਂ ਵਿਚ ਸਮਾਉਂਦੀ ਜਾ ਰਹੀ ਸੀ। ਅੰਮ੍ਰਿਤ, ਕੀਰਤ, ਗੋਵਿੰਦ ਆਦਿ ਦੀ ਪ੍ਰਾਪਤੀ ਨਾਲ ਅਨੰਦ ਉਪਜਦਾ ਸੀ। "ਸੰਘਰਸ਼ ਸਮੇਂ ਵੀ ਸ਼ਾਂਤ ਚਿੱਤ" ਅਤੇ "ਸ਼ਾਂਤੀ ਦੇ ਸਮੇਂ ਵੀ ਆਤਮ ਸੰਘਰਸ਼ੀ" ਹੋਣਾ , ਸਿੱਖੀ ਦੇ ਅਨੰਦਪੁਰ ਦਾ ਸਿਧਾਂਤਕ ਤੇ ਵਿਵਹਾਰਕ ਅਧਾਰ ਬਣ ਗਿਆ ਸੀ।*

*ਅਨੰਦਪੁਰ ਸਾਹਿਬ ਵਿਖੇ ਹੀ "ਖਾਲਸੇ" ਦੇ ਜਨਮ-ਸੰਜੋਗ ਪ੍ਰਗਟ ਹੋਏ ਸਨ। ਪਟਨੇ ਤੋਂ ਆਏ ਸਰਬੰਸਦਾਨੀ ਦਸਮ ਗੁਰਾਂ ਨੇ ਅਨੰਦਪੁਰ ਸਾਹਿਬ ਵਿਖੇ, ਨੌਵੇਂ ਸਤਿਗੁਰਾਂ ਦੀ ਸ਼ਹਾਦਤ ਉਪਰੰਤ, ਗੁਰਮੁਖ ਸਿੱਖਾਂ ਦੀ ਤਕੜੀ ਜਥੇਬੰਦੀ ਅਤੇ ਸੰਗਤ ਨੂੰ ਖਾਲਸਾ ਸਰੂਪ ਬਖਸ਼ਿਸ਼ ਕਰਨ ਦੀ ਕਲਾ ਵਰਤਾਉਣੀ ਸੀ। 1699 ਈ: ਵਿਚ ਅਨੰਦਪੁਰ ਸਾਹਿਬ ਵਿਚ ਲੱਗੀਆਂ ਰੌਣਕਾਂ ਅੰਦਰ, ਸਮਾਜਿਕ ਤੇ ਮਾਨਵੀ ਜ਼ਿੰਮੇਦਾਰੀ ਦੇ ਨਵੇਂ ਅਧਿਆਇ ਦਾ ਅਰੰਭ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕੀਤਾ। ਆਪਣਾ ਵਾਰਸ ਖਾਲਸੇ ਨੂੰ ਥਾਪਿਆ।*

*ਸੱਚਖੰਡ ਹਜ਼ੂਰ ਸਾਹਿਬ ਵਿਖੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਜੋਤ-ਸਰੂਪ ਗੁਰਗੱਦੀ ਸਦੀਵੀ ਰੂਪ ਵਿਚ ਸੌਂਪਣ ਅਤੇ ਖਾਲਸੇ ਨੂੰ ਇਸ ਦੀ ਤਾਬਿਆ ਗੁਰੂ ਰੂਪ ਹੋ ਕੇ ਵਿਚਰਨ ਦੀ ਤਿਆਰੀ, ਸਤਿਗੁਰਾਂ ਨੇ ਬੜੀ ਪਹਿਲਾਂ ਹੀ "ਅਨੰਦਪੁਰ" ਵਿਖੇ ਕਰ ਲਈ ਸੀ।*

*ਅੱਜ ਫੇਰ, 'ਅਨੰਦਪੁਰ ਸਾਹਿਬ' ਉਡੀਕ ਰਿਹਾ ਹੈ ਖਾਲਸੇ ਨੂੰ। ਖਾਲਸੇ ਦੇ ਜਨਮ ਅਸਥਾਨ ਵਿਖੇ 300ਵਾਂ ਸਾਜਨਾ ਵਰ੍ਹਾ ਜੋ ਸ਼ੁਰੂ ਹੋ ਗਿਆ ਹੈ। ਸੜਕਾਂ, ਇਮਾਰਤਾਂ, ਸਰਾਵਾਂ, ਰਿਹਾਇਸ਼ਗਾਹਾਂ, ਬਾਗ਼, ਬਜ਼ਾਰ, ਯਾਦਗਾਰਾਂ, ਸੰਸਥਾਵਾਂ ਆਦਿ, ਬਹੁਤ ਕੁਝ ਸਾਜਿਆ ਸੰਵਾਰਿਆ ਜਾ ਰਿਹਾ ਹੈ ਅਨੰਦਪੁਰ ਸਾਹਿਬ ਵਿਖੇ। ਕੇਸਗੜ੍ਹ , ਅਨੰਦਗੜ੍ਹ ਦੇ ਕਿਲ੍ਹੇ ਵੀ ਖਾਲਸੇ ਨੂੰ ਸੁਨੇਹਾ ਦੇਣ ਲਈ ਅਵਾਜ਼ਾਂ ਦੇ ਰਹੇ ਹਨ। ਦੁਨੀਆਂ ਭਰ ਦੇ ਲੋਕਾਂ ਦਾ ਧਿਆਨ ਖਿੱਚੇਗਾ ਇਸ ਵਰ੍ਹੇ 'ਸ੍ਰੀ ਅਨੰਦਪੁਰ ਸਾਹਿਬ"।*

# ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਚੰਗਾ ਰਾਜ

ਸ਼ਾਹ ਮੁਹੰਮਦ ਨੇ ਆਪਣੀ ਪ੍ਰਸਿੱਧ ਕਵਿਤਾ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੇ ਪ੍ਰਤੀ ਬੜੇ ਚੰਗੇ ਹਾਵ-ਭਾਵ ਪ੍ਰਗਟ ਕੀਤੇ ਹਨ। ਮਹਾਰਾਜੇ ਦੇ ਸਿੱਖ ਰਾਜ ਦੇ ਢਹਿ ਢੇਰੀ ਹੋ ਜਾਣ ਦੀ ਤ੍ਰਾਸਦੀ ਨੂੰ ਜਿਨ੍ਹਾਂ ਹੰਝੂਆਂ ਭਰੀ ਹਿਰਦੇਵੇਦਕ ਕਾਵਿਕ-ਦਾਸਤਾਨ ਦੁਆਰਾ ਸ਼ਾਹ ਮੁਹੰਮਦ ਨੇ ਬਿਆਨ ਕੀਤਾ ਹੈ, ਉਸ ਦੇ ਮੇਚ ਦੀ ਕੋਈ ਕਵਿਤਾ ਘੱਟ ਹੀ ਦੇਖਣ ਪੜ੍ਹਣ ਨੂੰ ਮਿਲਦੀ ਹੈ।

ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ,<br>
ਹੱਛਾ ਰੱਜ ਕੇ ਰਾਜ ਕਮਾਇ ਗਿਆ।



ਦਾ ਹਵਾਲਾ ਇਹ ਤੱਥ ਪ੍ਰਗਟ ਕਰਨ ਵਿਚ ਸਮੱਰਥ ਹੈ ਕਿ ਸ਼ੇਰੇ ਪੰਜਾਬ ਨੇ ਪੰਜਾਹ ਸਾਲ ਤੱਕ (1799 ਈ: ਤੋਂ 1849 ਈ : ਤੱਕ) ਵਿਸ਼ਾਲ ਪੰਜਾਬ ਉੱਤੇ ਰਾਜ ਕੀਤਾ ਅਤੇ ਸਰਬ ਸਾਂਝੀ ਭਲਾਈ ਦੇ ਕਾਰਜ ਕਰਕੇ ਹਰ ਇਕ ਦਾ ਦਿਲ ਜਿੱਤ ਲਿਆ। ਇਤਿਹਾਸ ਵਿਚ ਐਸੇ ਰਾਜਿਆਂ-ਮਹਾਰਾਜਿਆਂ ਦੇ ਨਾਮ ਸਦਾ ਲਈ ਚੰਗੀ ਭਾਵਨਾ ਨਾਲ ਲਏ ਜਾਂਦੇ ਰਹਿਣਗੇ, ਜਿਨ੍ਹਾਂ ਨੇ ਤਖ਼ਤ ਦੀ ਮਰਯਾਦਾ ਨੂੰ ਕਾਇਮ ਰੱਖਿਆ, ਨਿਆਂ ਕੀਤਾ ਅਤੇ ਅਸਲੀ ਅਰਥਾਂ ਵਿਚ ਆਪਣੇ ਧਰਮੀ ਹੋਣ ਦਾ ਝੰਡਾ ਉੱਚਾ ਕੀਤਾ। ਅਸ਼ੋਕ ਮਹਾਨ , ਅਕਬਰ ਮਹਾਨ ਅਤੇ ਮਹਾਰਾਜਾ ਵਿਕਰਮਾਦਿੱਤ, ਮਹਾਰਾਜਾ ਰਣਜੀਤ ਸਿੰਘ ਆਦਿਕ ਦੇ ਸ਼ਾਸਨ ਕਾਲ ਵਿਚ ਜਨਤਾ ਦੇ ਸੁਖੀ ਵੱਸਣ ਦੀ ਕਹਾਣੀ ਜੁਗਾਂ ਜੁਗਾਂ ਤੱਕ ਜੀਵਤ ਰਹੇਗੀ।

ਕਈ ਰਾਜਨੀਤੀਵਾਨ ਇਹ ਕਥਨ ਕਰਦੇ ਹਨ ਕਿ ਹਰ ਇਕ ਪੁਰਖੀ ਰਾਜ ਨਿਆਂਪੂਰਨ ਨਹੀਂ ਹੁੰਦਾ, ਲੋਕਤੰਤਰ ਵਧੇਰੇ ਚੰਗਾ ਹੁੰਦਾ ਹੈ। ਪਰ ਜੇ ਇਤਿਹਾਸ ਨੂੰ ਵਾਚੀਏ ਤਾਂ ਸਚਾਈ ਕੁਝ ਹੋਰ ਹੀ ਨਜ਼ਰ ਆਉਂਦੀ ਹੈ। ਆਜ਼ਾਦ ਭਾਰਤ ਵਿਚ ਲੋਕਤੰਤਰ ਦੇ ਹੁੰਦੇ ਹੋਏ, ਰਾਜ ਪ੍ਰਬੰਧ ਦੁਆਰਾ ਜਿੰਨੇ ਲੋਕਾਂ ਦਾ ਘਾਣ ਹੋਇਆ ਹੈ ਤੇ ਜਿੰਨੀਆਂ ਵਧੀਕੀਆਂ ਦੇ ਮਾਮਲੇ ਸਾਹਮਣੇ ਆਏ ਹਨ, ਉਸ ਦਾ ਕੋਈ ਬਹਾਨਾ ਬਣਾ ਸਕਣਾ ਸੰਭਵ ਨਹੀਂ ਹੈ। ਪੰਜਾਬੀ ਬੋਲਦੇ ਇਲਾਕੇ, ਪੰਜਾਬ ਵਿਚੋਂ ਕੱਢ ਕੇ ਦੂਜੇ ਸੂਬਿਆਂ ਵਿਚ ਰਲਾ ਦੇਣੇ, ਪੰਜਾਬੀ ਬੋਲੀ ਦੇ ਅਧਾਰ ਤੇ ਬਾਕੀ ਰਾਜਾਂ ਵਾਂਗ ਇਕ ਵੱਖਰਾ ਸੂਬਾ ਬਨਾਉਣ ਦਾ ਲੰਮੇਰਾ ਸੰਘਰਸ਼, ਚੌਰਾਸੀ ਵਿਚ ਸਾਕਾ ਨੀਲਾ ਤਾਰਾ ਤੋਂ ਲੈ ਕੇ ਦਸ ਸਾਲ ਤੱਕ ਦਮਨ ਪ੍ਰਕਿਰਿਆ ਤੇ ਨਿਰਦੋਸ਼ ਲੋਕਾਂ ਉੱਤੇ ਜ਼ੁਲਮ ਦੀ ਦਾਸਤਾਨ, ਦਸ ਲੱਖ ਤੋਂ ਵੱਧ ਫੌਜ ਅਤੇ ਹੋਰ ਲੱਖਾਂ ਸੁਰੱਖਿਆ ਦਸਤੇ ਹੁੰਦੇ ਹੋਏ ਬਾਬਰੀ ਮਸਜਿਦ ਦਾ ਢਹਿ ਢੇਰੀ ਹੋਣ ਦੇਣਾ, ਦੇਸ਼ ਵਿਚ ਅੰਨ ਦੇ ਭੰਡਾਰ ਭਰੇ ਹੋਣ ਦੇ ਬਾਵਜੂਦ, ਲੱਖਾਂ ਲੋਕਾਂ ਦਾ ਰੋਜ਼ ਭੁੱਖੇ ਸੌਂ ਜਾਣਾ ਤੇ ਕੱਪੜੇ-ਘਰ ਤੋਂ ਬਿਨਾਂ ਗੁਜ਼ਾਰਾ ਕਰਨਾ, ਅਮੀਰਾਂ ਦਾ ਹੋਰ ਅਮੀਰ ਹੋਈ ਜਾਣਾ ਅਤੇ ਜਰਾਇਮ ਪੇਸ਼ਾ ਲੋਕਾਂ ਦਾ ਸਮਾਜ ਵਿਚ ਪ੍ਰਭਾਵ ਦਿਨੋ ਦਿਨ ਵਧਣਾ, ਕੁਝ ਐਸੀਆਂ ਸਪੱਸ਼ਟ ਮਿਸਾਲਾਂ ਹਨ ਜਿਨ੍ਹਾਂ ਦੇ ਅਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਲੋਕਤੰਤਰ ਪ੍ਰਣਾਲੀ ਵਿਚ ਸੌ ਗੁਣ ਹੁੰਦੇ ਹੋਏ ਵੀ, ਇਸ ਦਾ ਸੰਚਾਲਣ ਕਰਨ ਵਾਲੇ ਬੰਦਿਆਂ ਉੱਤੇ ਹੀ, ਇਸ ਦਾ ਅਸਲ ਅਮਲ ਨਿਰਭਰ ਕਰਦਾ ਹੈ।

ਸੰਸਾਰ ਦੇ ਇਤਿਹਾਸ ਵਿਚ ਹਰ ਤਰ੍ਹਾਂ ਦੀ ਮਿਸਾਲ ਮਿਲ ਜਾਂਦੀ ਹੈ ਅਤੇ ਇਸ ਦੇ ਅਨੁਸਾਰ ਇਹ ਕਹਿਣਾ ਉਚਿਤ ਹੈ ਕਿ ਰਾਜ ਕਰਨ ਵਾਲੇ ਅਧਿਕਾਰੀ ਜਾਂ ਸ਼ਾਸਕ ਦੀ ਪਹੁੰਚ ਉੱਤੇ ਹੀ ਰਾਜ ਦਾ ਪ੍ਰਭਾਵ ਨਿਰਭਰ ਕਰਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੀ ਸੰਗਠਨਾਤਮਕ ਸ਼ਕਤੀ ਅਤੇ ਫੌਜੀ ਤਾਕਤ ਏਨੀ ਧਾਂਕ ਵਾਲੀ ਸੀ ਕਿ ਮੱਧ ਏਸ਼ੀਆ, ਚੀਨ ਆਦਿ ਤੱਕ ਉਸ ਦਾ ਡੂੰਘਾ ਪ੍ਰਭਾਵ ਸੀ। ਫੌਜੀ ਸਿਖਲਾਈ ਲਈ ਫਰਾਂਸੀਸੀ

ਜਰਨੈਲ ਵੈਨਤੂਰਾ ਨੂੰ ਦਰਬਾਰ ਵਿਚ ਰੱਖਣਾ, ਰਾਜਨੀਤੀ ਵੀ ਸੀ ਤੇ ਅੰਗਰੇਜ਼ੀ ਹਾਕਮਾਂ ਦੇ ਲਈ ਇਕ ਚੁਣੌਤੀ ਵੀ। ਮਹਾਰਾਜੇ ਦੇ ਜਰਨੈਲ ਸ੍ਰ: ਹਰੀ ਸਿੰਘ ਨਲਵਾ, ਸ੍ਰ: ਸ਼ਾਮ ਸਿੰਘ ਅਟਾਰੀ ਵਾਲਾ ਆਦਿਕ ਕੌਮ ਦੇ ਐਸੇ ਅਨਮੋਲ ਹੀਰੇ ਹੋਏ ਹਨ ਜਿਨ੍ਹਾਂ ਦੀ ਸ਼ਖਸੀਅਤ ਨੂੰ ਅਸੀਂ ਭੁਲਾਈ ਜਾ ਰਹੇ ਹਾਂ। ਇਨ੍ਹਾਂ ਦੇ ਜੀਵਨ, ਸਕੂਲ ਪੱਧਰ ਤੋਂ ਹੀ ਬੱਚਿਆਂ ਨੂੰ ਪੜ੍ਹਾਉਣੇ ਚਾਹੀਦੇ ਹਨ। ਮਹਾਰਾਜੇ ਦੀ ਸ਼ਾਸ਼ਕ ਪ੍ਰਣਾਲੀ ਦੀ ਇਕ ਕਮੀ ਇਹੋ ਰਹਿ ਗਈ ਕਿ ਇਸ ਦੀ *"ਸਾਜ਼ਿਸ਼-ਫੜਣ ਪ੍ਰਣਾਲੀ"* ਸਮਰੱਥ ਨਹੀਂ ਸੀ। ਗਦਾਰਾਂ ਦੇ ਇਰਾਦਿਆਂ ਨੂੰ ਭਾਂਪ ਨਾ ਸਕਣਾ, ਬੜਾ ਮਹਿੰਗਾ ਪਿਆ ਅਤੇ ਲਗਭਗ 100 ਸਾਲਾਂ ਦੇ ਲਈ ਪੰਜਾਬ , ਬਾਕੀ ਭਾਰਤ ਦੇ ਨਾਲ ਹੀ ਗੁਲਾਮ ਹੋ ਗਿਆ ਹੈ।

ਆਮ ਪ੍ਰਸ਼ਾਸਨਿਕ ਅਮਲ ਅਤੇ ਲੋਕਾਂ ਦਾ ਰਹਿਣ-ਸਹਿਣ, ਮਹਾਰਾਜਾ ਰਣਜੀਤ ਸਿੰਘ ਨੇ ਬੜਾ ਹੀ ਨਿਆਂ ਭਰਿਆ ਬਣਾਇਆ ਹੋਇਆ ਸੀ। ਹਰ ਧਰਮ ਦੇ ਲੋਕਾਂ ਨੂੰ ਨਿਆਂ ਮਿਲਦਾ ਸੀ। *'ਸਿੱਖ ਰਾਜ'* ਵਿਚ ਸਿੱਖੀ ਦਾ ਬੋਲਬਾਲਾ ਵੀ ਸੀ ਪਰ ਇਸ ਦਾ ਇਹ ਭਾਵ ਨਹੀਂ ਸੀ ਕਿ ਦੂਜੇ ਧਰਮਾਂ ਦੇ ਬੰਦੇ, ਦੱਬੇ ਕੁਚਲੇ ਹੋਏ ਹੋਣ। ਗਰੀਬ ਧੋਬੀ ਲਈ ਕਾਲ ਪੈਣ ਉੱਤੇ ਕਣਕ ਦੀ ਬੋਰੀ ਉਸ ਦੇ ਘਰ ਤੱਕ ਛੱਡ ਕੇ ਆਉਣ ਦੀ ਕਹਾਣੀ, ਬੁੱਢੀ ਔਰਤ ਦੇ ਕਾਲੇ ਤਵੇ ਦੇ ਬਦਲੇ ਮਹਾਰਾਜੇ ਵਲੋਂ ਸੋਨੇ ਦਾ ਤਵਾ ਦੇਣ ਦੀ ਗਾਥਾ, ਬੱਚਿਆਂ ਵਲੋਂ ਸ਼ਾਹੀ ਸਵਾਰੀ ਉੱਤੇ ਪੱਥਰ ਮਾਰਨ ਸਮੇਂ ਮੋਹਰਾਂ ਦੇਣ ਦੀ ਬਾਤ, ਸਿੱਖਾਂ ਵਲੋਂ ਮੁੱਲਾਂ ਦੇ ਉੱਚੀ ਬਾਂਗ ਦੇਣ ਦੀ ਸ਼ਿਕਾਇਤ ਦਾ ਨਿਪਟਾਰਾ ਕਰਦੇ ਸਮੇਂ ਸਿੱਖਾਂ ਨੂੰ ਤਾੜਨਾ ਕਰਨ ਦਾ ਨਿਆਂ ਆਦਿਕ ਬਹੁਤ ਸਾਰੀਆਂ ਕਥਾਵਾਂ ਅਸੀਂ ਪੜ੍ਹਦੇ ਸੁਣਦੇ ਹਾਂ।

ਇਕ ਮੁਸਲਮਾਨ ਲਿਖਾਰੀ ਨੇ ਕੁਰਾਨੇ ਪਾਕ ਦੀ ਹੱਥ ਲਿਖਤ ਮਹਾਰਾਜੇ ਨੂੰ ਪੇਸ਼ ਕੀਤੀ ਤਾਂ ਉਸ ਨੂੰ ਪੰਜ ਸੌ ਮੋਹਰਾਂ ਦੇ ਕੇ ਸਨਮਾਨਿਆ ਗਿਆ। ਜਵਾਲਾਮੁਖੀ ਦੇ ਮੰਦਰ ਉੱਤੇ ਸੋਨੇ ਦਾ ਛੱਜਾ ਭੇਂਟ ਕਰਨ ਦੀ ਗੱਲ ਬੜੀ ਆਦਰਯੋਗ ਹੈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਇਕ ਨਿਮਾਣੇ ਸਿੱਖ ਵਜੋਂ ਸੋਨੇ ਦਾ ਪੱਤਰਾ ਚੜ੍ਹਾਉਣ ਦੀ ਸੇਵਾ ਮਹਾਰਾਜੇ ਨੇ ਕੀਤੀ ਅਤੇ ਸਿੱਖ ਰਾਜ ਹੋਣ ਦਾ ਸਬੂਤ ਦਿੱਤਾ। ਹੈਦਰਾਬਾਦ ਨਿਜ਼ਾਮ ਵਲੋਂ ਭੇਜੀ ਬਹੁਮੁੱਲੀ ਚਾਂਦਨੀ ਸ੍ਰੀ ਹਰਿਮੰਦਰ ਸਾਹਿਬ ਦੇ ਤੋਸ਼ੇਖਾਨੇ ਵਿਚ ਰੱਖਣੀ, ਉਸ ਦੇ ਸਿੱਖੀ ਭਰੋਸੇ ਦਾ ਸਬੂਤ ਸੀ। ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਸੁਣ ਕੇ ਪ੍ਰਸੰਨ ਹੋਣਾ, ਗੁਰੂ ਦੇ ਕੀਰਤਨੀਆਂ ਪ੍ਰਤੀ ਅਥਾਹ ਸ਼ਰਧਾ ਰੱਖਣਾ, ਅਕਾਲੀ ਫੂਲਾ ਸਿੰਘ ਵਲੋਂ ਸ੍ਰੀ ਅਕਾਲ ਤਖ਼ਤ ਉੱਤੇ ਤਲਬ ਕਰਨ ਉੱਤੇ ਇਕ ਨਿਮਾਣੇ ਸਿੱਖ ਵਜੋਂ ਹਾਜ਼ਰ ਹੋ ਜਾਣ ਦੀ ਸਮਰਪਨ ਭਾਵਨਾ, ਮਹਾਰਾਜੇ ਦੇ ਸ਼ਰਧਾਵਾਨ ਸਿੱਖ ਹੋਣ ਦਾ ਸਬੂਤ ਪੇਸ਼ ਕਰਦੇ ਪੱਖ ਹਨ।

ਇਤਿਹਾਸ ਕਿਸੇ ਨਾਲ ਲਿਹਾਜ਼ ਨਹੀਂ ਕਰਦਾ। ਮਹਾਰਾਜੇ ਦੇ ਰਾਜ ਦੌਰਾਨ ਜਗੀਰਦਾਰੀ ਪ੍ਰਣਾਲੀ ਦਾ ਮੁੜ ਉਭਰਨਾ, ਨਾਚ ਪ੍ਰਣਾਲੀ ਤੇ ਵਿਲਾਸਤਾ ਵਾਲੇ ਸਮਾਗਮਾਂ ਦਾ ਰਾਜ ਦਰਬਾਰਾਂ ਦਾ ਹਿੱਸਾ ਬਣਨਾ ਕੁਝ ਕੁ ਐਸੇ ਅੰਸ਼ ਵੀ ਹਨ ਜੋ ਦੱਸਦੇ ਹਨ ਕਿ ਰਾਜ ਸ਼ਕਤੀ, ਨੈਤਿਕਤਾ ਨੂੰ ਕਮਜ਼ੋਰ ਕਰਨ ਲਈ ਜ਼ੋਰ ਲਗਾਉਂਦੀ ਹੈ। ਮਹਾਰਾਜੇ ਦਾ ਸਮੁੱਚਾ ਰਾਜ ਪ੍ਰਬੰਧ ਕੁਝ ਕੁ ਕਮਜ਼ੋਰੀਆਂ ਨੂੰ ਛੱਡ ਕੇ ਸਰਬ ਸਾਂਝਾ ਅਤੇ ਨਿਆਂ ਵਾਲਾ ਸੀ।

ਜੇ ਕਰ 1875 ਦੇ ਲਗਭਗ, ਪੰਜਾਬ ਅੰਦਰ ਉਤਪੰਨ ਹੋਈ ਸਿੱਖ ਮੁੜ ਸੁਰਜੀਤੀ ਦੀ *ਸਿੰਘ ਸਭਾ ਲਹਿਰ*, 30-40 ਸਾਲ ਪਹਿਲਾਂ ਹੀ ਮਹਾਰਾਜੇ ਦੇ ਸ਼ਾਸਨ ਕਰਨ ਦੌਰਾਨ ਅਰੰਭ ਹੋ ਜਾਂਦੀ ਤਾਂ ਪੰਜਾਬ ਦਾ ਰਾਜਨੀਤਿਕ ਤੇ ਸਭਿਆਚਾਰਕ ਇਤਿਹਾਸ ਹੀ ਕੁਝ ਹੋਰ ਹੋਣਾ ਸੀ। ਕੁਝ ਸਿੱਖ ਚਿੰਤਕ, ਮਹਾਰਾਜੇ ਦੇ ਸਮੇਂ ਬ੍ਰਾਹਮਣਵਾਦ ਦੇ ਪ੍ਰਭਾਵ ਦਾ ਵੀ ਦੋਸ਼ ਲਾਉਂਦੇ ਹਨ। ਇਹ ਇਕ ਸਧਾਰਨ ਤੌਰ ਦਾ ਪ੍ਰਭਾਵ ਸੀ। ਪੰਡਤਾਂ, ਜੋਤਸ਼ੀਆਂ ਆਦਿ ਦਾ ਰਾਜ ਦਰਬਾਰਾਂ ਦੇ ਨੇੜੇ ਆਕਰਸ਼ਤ ਤੇ ਕੇਂਦਰਿਤ ਹੋ ਜਾਣਾ, ਸਮਾਜ ਵਿਚ ਜ਼ਰੂਰੀ ਬਣ ਗਿਆ ਹੈ। ਸਿੱਖ ਚਿੰਤਨ ਦਾ ਪ੍ਰਵਾਹ ਸਦਾ ਹੀ ਸਮਸਿਆਵਾਂ ਅਤੇ ਮੁਸੀਬਤਾਂ ਦੇ ਸਮੇਂ ਤੇਜ਼ ਹੋਇਆ ਹੈ। ਜੇ ਕਰ ਸਿੱਖ, ਇਹ ਸਿੱਖ ਜਾਣ ਕਿ ਰਾਜ ਕਰਦੇ ਸਮੇਂ ਵੀ ਆਪਣੇ ਵਿਰਸੇ , ਵਰਤਮਾਨ ਅਤੇ ਭਵਿੱਖ ਨੂੰ ਸੰਭਾਲਣ, ਸੰਵਾਰਨ ਦਾ ਉਪਰਾਲਾ ਕਰਨਾ ਚਾਹੀਦਾ ਹੈ ਤਾਂ ਇਨ੍ਹਾਂ ਨੂੰ ਮਾਰਨ ਦੀਆਂ ਸਭ ਸਾਜ਼ਿਸ਼ਾਂ , ਮੂੰਹ-ਭਾਰ ਅਸਫਲ ਹੋ ਜਾਣਗੀਆਂ।

ਕਹਿੰਦੇ , ਇਕ ਵਾਰ ਮਹਾਰਾਜੇ ਨੇ ਸੌ ਸਾਲ ਤੋਂ ਉਪਰ ਦੀ ਉਮਰ ਦੇ ਐਸੇ ਬਜ਼ੁਰਗ ਦੇ ਦਰਸ਼ਨ ਕਰਨ ਵਿਚ ਅਤਿਅੰਤ ਪ੍ਰਸੰਨਤਾ, ਸ਼ਰਧਾ ਤੇ ਅਧੀਨਗੀ ਪ੍ਰਗਟ ਕੀਤੀ ਜਿਸ ਨੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਅੰਮ੍ਰਿਤ ਛਕਿਆ ਸੀ। ਉਸ ਦੇ ਚਰਨ ਧੋਤੇ ਅਤੇ ਬੜੀ ਸੇਵਾ ਕੀਤੀ। ਮਹਾਰਾਜੇ ਨੇ ਆਪਣੀ ਕੁਰਸੀ ਦਾ ਮੂੰਹ ਲਾਹੌਰ ਬੈਠੇ ਹੋਏ, ਸਦਾ ਸ੍ਰੀ ਹਰਿਮੰਦਰ ਸਾਹਿਬ ਵੱਲ ਰੱਖਿਆ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਉਸ ਦੇ ਰਾਜ ਨੂੰ ਨਜ਼ਰ ਕਿਵੇਂ ਤੇ ਕਿਉਂ ਲਗ ਗਈ? ਮਹਾਰਾਣੀ ਜਿੰਦਾਂ ਵਰਗੀ ਸਿੱਖ ਭਾਵਨਾ ਵਾਲੀ ਰਾਣੀ ਨੂੰ ਮਹਾਰਾਜਾ ਦਲੀਪ ਸਿੰਘ ਵਰਗੇ ਪੁੱਤਰ ਦੇ ਪਤਿਤ ਹੋਣ ਅਤੇ ਇਸ ਉੱਤੇ ਵਿਰਲਾਪ ਕਰਨ ਦੀ ਤ੍ਰਾਸਦੀ ਵਿਚੋਂ ਕਿਉਂ ਲੰਘਣਾ ਪਿਆ ? ਮਹਾਰਾਜਾ ਸ਼ੇਰ ਸਿੰਘ, ਮਹਾਰਾਜਾ ਖੜਕ ਸਿੰਘ,

ਕੰਵਰ ਨੌ ਨਿਹਾਲ ਸਿੰਘ ਆਦਿ, ਸਾਜ਼ਿਸ਼ਾਂ ਦੇ ਘੇਰੇ ਵਿਚ ਕਿਵੇਂ ਫਸ ਗਏ ? ਸ਼ਾਇਦ, ਮਹਾਰਾਜੇ ਦੀ ਸ਼ਾਸਨ ਪ੍ਰਣਾਲੀ ਵਿਚ ਕੁਝ ਅੰਦਰੂਨੀ ਵਿਰੋਧਤਾਈਆਂ ਵੀ ਸਨ ਅਤੇ ਇਹ ਪਰੰਪਰਾਗਤ ਇਕ ਪੁਰਖੀ ਰਾਜ ਪ੍ਰਬੰਧ ਪ੍ਰਣਾਲੀ ਸੀ। ਦੂਜਾ, ਅੰਗਰੇਜ਼ਾਂ ਦੇ ਵਿਸ਼ਾਲ ਰਾਜਨੀਤੀ ਤਜ਼ਰਬੇ ਦੇ ਮੁਕਾਬਲੇ ਤੇ, ਸ਼ੇਰੇ ਪੰਜਾਬ ਦਾ ਡਿਫੈਂਸ ਸਿਸਟਮ ਕਮਜ਼ੋਰ ਸੀ। *'ਸਿੱਖ ਰਾਜ' ਅਤੇ 'ਨਾਨਕ ਸ਼ਾਹੀ ਸਿੱਕਾ'* ਚਲਾਉਣ ਦੀਆਂ ਧਾਰਨਾਵਾਂ ਨੂੰ ਕੁਝ ਸਿੱਖ ਵਿਰੋਧੀ , ਡੋਗਰੇ ਆਦਿਕ, ਮਨੋਂ ਹੀ , ਮੇਟਣਾ ਚਾਹੁੰਦੇ ਸਨ। ਅੰਗਰੇਜ਼ਾਂ ਨੇ ਸਦਾ ਹੀ ਅੰਦਰੂਨੀ ਵਿਰੋਧਤਾਈਆਂ ਨੂੰ ਭਾਂਪ ਕੇ, ਹਿੰਦੁਸਤਾਨ ਭਰ ਦੇ ਦਰਜਨਾਂ ਹੀ ਤਾਕਤਵਰ ਰਾਜ ਪ੍ਰਬੰਧਾਂ ਨੂੰ ਢਾਅ ਲਿਆ ਸੀ। ਇਸੇ ਤਰ੍ਹਾਂ ਸ਼ੇਰੇ-ਪੰਜਾਬ ਨਾਲ ਵੀ ਹੋਇਆ।

ਅਜ਼ਾਦੀ ਦੇ 50 ਸਾਲਾਂ ਪਿਛੋਂ, ਅੱਜ ਪੰਜਾਬ ਵਿਚ ਅਕਾਲੀ-ਭਾਜਪਾ ਸਰਕਾਰ ਹੈ। ਇਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਸਾਂਝੇ ਰਾਜ ਵਰਗਾ ਸ਼ਾਸਨ ਚਲਾਉਣ ਦਾ ਸੰਕਲਪ ਕੀਤਾ ਹੈ। ਕੇਂਦਰੀ ਸਰਕਾਰ ਨੇ *'ਰਾਮ ਰਾਜ'* ਵਰਗਾ ਨਿਸਚਿਤ ਪ੍ਰਬੰਧ ਦੇਣ ਦਾ ਵਚਨ ਦਿੱਤਾ ਹੈ। ਇਨ੍ਹਾਂ ਆਦਰਸ਼ਮਈ ਐਲਾਨਾਂ ਨੂੰ ਯਥਾਰਥ ਅਤੇ ਸਚਾਈ ਵਿਚ ਬਦਲਣ ਲਈ ਦਿਨ ਰਾਤ ਇਕ ਕਰਨਾ ਹੋਵੇਗਾ। ਕਾਨੂੰਨ ਦਾ ਅਮਲ ਤੇ ਨਿਆਂ ਦੀ ਤਕੜੀ ਦਾ ਸਮਤੋਲ, ਵਰਤਮਾਨ ਰਾਜਿਆਂ ਦੀ ਨੈਤਿਕਤਾ ਅਤੇ ਦ੍ਰਿੜ੍ਹਤਾ ਉੱਤੇ ਨਿਰਭਰ ਕਰਦਾ ਹੈ। ਰਾਜ ਨੂੰ ਡੇਗਣ ਦੀਆਂ ਸਾਜ਼ਿਸ਼ਾਂ ਦੇ *ਫੁੱਟਣ ਲਛੱਣਾਂ* ਨੂੰ ਪਹਿਚਾਨਣਾ ਬੜਾ ਜ਼ਰੂਰੀ ਹੈ। ਹਮਦਰਦਾਂ ਅਤੇ ਬੇਦਰਦਾਂ ਦੇ ਅੰਤਰ ਨੂੰ ਅੰਤਾਂ ਦੀ ਸੂਖਮਤਾ ਨਾਲ ਸਮਝਣਾ ਪਵੇਗਾ। ਜਿਹੜੀਆਂ ਅੰਦਰੂਨੀ ਵਿਰੋਧਤਾਈਆਂ ਦੇ ਕਰਕੇ ਕਾਂਗਰਸ ਖੁਰ ਗਈ ਹੈ, ਉਹੋ ਕੁਝ ਕਿਸੇ ਵੀ ਪਾਰਟੀ ਨਾਲ ਵਾਪਰ ਸਕਦਾ ਹੈ।

ਫੌਜਾਂ ਦੇ ਜਿੱਤ ਕੇ ਅੰਤ ਨੂੰ ਹਾਰਨ ਦੀ ਤ੍ਰਾਸਦੀ ਨੇ ਮਹਾਰਾਜੇ ਦੇ ਚੰਗੇ ਰਾਜ ਦਾ ਅੰਤ ਕਰ ਦਿੱਤਾ ਸੀ। ਸ੍ਰ: ਸੋਹਣ ਸਿੰਘ ਸੀਤਲ ਹੁਰਾਂ *'ਸਿਖ ਰਾਜ ਕਿਵੇਂ ਗਿਆ ?'* ਪੁਸਤਕ ਵਿਚ ਏਸ ਵੇਦਨਾਮਈ ਦੁਖਾਂਤ ਦਾ ਵਰਨਣ ਕੀਤਾ ਹੈ। *ਫੌਜਾਂ ਜਿੱਤ ਕੇ ਕਿਵੇਂ ਹਾਰਦੀਆਂ ਹਨ?* ਇਹ ਇਕ ਐਸਾ ਦਾਰਸ਼ਨਿਕ, ਮਨੋਵਿਗਿਆਨਕ ਤੇ ਰਾਜਨੀਤਕ-ਮਸਲਾ ਹੈ, ਜਿਸ ਉੱਤੇ, ਪੰਜਾਬ ਦੇ ਹਿਤੈਸ਼ੀਆਂ ਨੂੰ ਮਸਤਕ ਦੀ ਡੂੰਘਾਈ ਵਿਚ ਜਾ ਕੇ ਪੜਚੋਲ ਕਰਨੀ ਬਣਦੀ ਹੈ। ਇਕ ਸਿੱਟਾ ਇਹ ਨਿਕਲ ਆਉਂਦਾ ਹੈ ਕਿ ਵਿਅਕਤੀਵਾਦ ਨਾਲੋਂ ਸੰਗਤੀ , ਪੰਥਕ ਅਤੇ ਸੰਗਠਨਾਤਮਕ ਸ਼ਕਤੀ ਨੂੰ ਵਧੇਰੇ ਮਹੱਤਵਪੂਰਨ ਸਮਝਣਾ ਚਾਹੀਦਾ ਹੈ। ਕੌਮ, ਰਾਸ਼ਟਰ ਅਤੇ ਦੇਸ਼ ਦੀ ਉਮਰ, ਕਿਸੇ ਵਿਅਕਤੀ, ਨੇਤਾ ਜਾਂ ਰਾਜੇ ਨਾਲੋਂ ਬਹੁਤ ਵੱਧ ਹੁੰਦੀ ਹੈ। ਸ਼ਾਹੀ ਖਾਨਦਾਨ, ਕਿਸੇ ਦੇਸ਼ ਦੀ ਤਸਵੀਰ ਨੂੰ ਸੁੰਦਰ ਜਾਂ ਕਰੂਪ ਬਣਾ ਸਕਦੇ ਹਨ, ਉਸ ਉੱਤੇ ਤਿਲਕ ਜਾਂ ਕਲੰਕ ਲਾ ਸਕਦੇ ਹਨ, ਪਰ ਜਦੋਂ ਜਦੋਂ ਵੀ ਸੰਗਤ, ਸਮਾਜ , ਪੰਥ ਅਤੇ ਕੌਮ ਦੀ ਜਥੇਬੰਦਕ ਸ਼ਕਤੀ ਨੂੰ ਲਾਂਭੇ ਰੱਖ ਕੇ ਚੱਲਿਆ ਜਾਵੇਗਾ, ਕਮਜ਼ੋਰੀਆਂ ਘਰ ਕਰਦੀਆਂ ਜਾਣਗੀਆਂ। ਏਸ ਮਸਲੇ ਦੀ ਵਿਚਾਰ ਕਰਨ ਨਾਲ ਹੀ, ਪੰਜਾਬ ਅਤੇ ਦੇਸ਼ ਦੇ ਸੁੰਦਰ ਭਵਿੱਖ ਨੂੰ ਯਕੀਨੀ ਬਣਾਇਆ ਜਾ ਸਕਦਾ ਹੈ। ■

-ਬਲਵਿੰਦਰਪਾਲ ਸਿੰਘ

# ✉ ਪਾਠਕਾਂ ਦੇ ਪੱਤਰ

## ਪਰਮਾਤਮਾ ਮਿਲਣ ਬਾਰੇ

ਪਿਆਰੇ ਵੀਰ ਜੀਓ, ਗੁਰਬਾਣੀ ਵਿਚ ਲਿਖਿਆ ਹੈ ਕਿ ਪ੍ਰਮਾਤਮਾ ਦਾ ਕੋਈ ਰੂਪ ਨਹੀਂ ਹੈ ਪਰ ਜਿਹੜੇ ਸੰਤ ਮਹਾਤਮਾ ਲੋਕਾਂ ਨੂੰ ਆਪਣੇ ਪਿੱਛੇ ਲਗਾ ਕੇ ਕਹਿੰਦੇ ਹਨ ਕਿ ਸਾਨੂੰ ਪਰਮਾਤਮਾ ਮਿਲ ਗਿਆ ਹੈ। ਕੀ ਉਹਨਾਂ ਨੂੰ ਸੱਚਮੁੱਚ ਹੀ ਪ੍ਰਮਾਤਮਾ ਦੇ ਦਰਸ਼ਨ ਹੋ ਚੁੱਕੇ ਹਨ ਤੇ ਇਹ ਦਰਸ਼ਨ ਉਹਨਾਂ ਨੂੰ ਕਿਵੇਂ ਹੋਏ ਹਨ ?

–ਜਗਜੀਤ ਸਿੰਘ, ਲੀਲ੍ਹ (ਲੁਧਿਆਣਾ)

*ਪਿਆਰੇ ਜਗਜੀਤ ਸਿੰਘ ਜੀ,*

*ਪਰਮਾਤਮਾ ਆਪੇ ਹੀ ਨਿਰਗੁਣ ਅਤੇ ਨਿਰਾਕਾਰ ਹੈ ਤੇ ਆਪੇ ਹੀ ਉਹ ਸਰਗੁਣ ਰੂਪ ਵੀ ਹੈ। ਗੁਰਬਾਣੀ ਵਿਚ ਪਰਮਾਤਮਾ ਦਾ ਕੋਈ ਆਪਣਾ ਨਿਸ਼ਚਤ ਰੂਪ ਨਾ ਹੋਣ ਦੀ ਗੱਲ ਲਿਖੀ ਗਈ ਹੈ ਤੇ ਉਸ ਨੂੰ ਸ਼ਬਦ ਦੇ ਦੁਆਰਾ ਅਨੁਭਵ ਕੀਤਾ ਜਾ ਸਕਦਾ ਹੈ। ਸਰਗੁਣ ਰੂਪ ਵਿਚ ਪਾਣੀ, ਹਵਾ, ਸੂਰਜ, ਚੰਦ, ਤਾਰੇ, ਗੁਰੂਤਾ ਖਿੱਚ, ਧਰਤੀ ਦਾ ਪੁਲਾੜ ਵਿਚ ਘੁੰਮਣਾ, ਮਨੁੱਖ ਅਤੇ ਹੋਰ ਜੀਵ ਜੰਤੂਆਂ ਦੀ ਬਣਤਰ, ਦਿਨ–ਰਾਤ ਦੇ ਗੇੜ, ਰੁੱਤਾਂ ਦੇ ਚੱਕਰ ਅਤੇ ਸਾਰੀ ਸ੍ਰਿਸ਼ਟੀ ਦੇ ਚੱਲਣ ਦਾ ਭੇਦ, ਸਰਗੁਣ ਰੂਪ ਵਿਚ ਪਰਮਾਤਮਾ ਦੇ ਰੋਜ ਹਨ। ਸੰਤਾਂ ਮਹਾਤਮਾਵਾਂ ਕੋਲ ਪਰਮਾਤਮਾ ਦੇ ਮਿਲਣ ਦਾ ਕੋਈ ਸਰਟੀਫਿਕੇਟ ਜਾਂ ਕੋਈ ਡਿਗਰੀ ਨਹੀਂ ਹੈ। ਪਰਮਾਤਮਾ ਤਾਂ ਇਕ ਰਿਕਸ਼ਾ ਚਲਾਉਣ ਵਾਲੇ, ਲੱਕੜ ਦਾ ਕੰਮ ਕਰਦੇ ਮਿਸਤਰੀ, ਇਕ ਰਾਜੇ ਜਾਂ ਛੋਟੇ ਬਾਲਕ ਨੂੰ ਵੀ ਮਿਲ ਸਕਦਾ ਹੈ। ਸੰਤਾਂ ਮਹਾਂਪੁਰਖਾਂ ਦੇ ਸੱਚੇ ਸੁੱਚੇ ਜੀਵਨ ਦੇ ਪਿੱਛੇ ਵੀ ਪਰਮਾਤਮਾ ਦੇ ਪ੍ਰਤੀ ਪ੍ਰੇਮ ਕਾਰਜਸ਼ੀਲ ਹੁੰਦਾ ਹੈ। ਪਰਮਾਤਮਾ ਸ਼ਰਧਾ ਅਤੇ ਇੱਛਾ ਵਾਲੇ ਹਿਰਦੇ ਵਿਚ ਵੱਸਦਾ ਹੈ। ਪਰਮਾਤਮਾ ਦਾ ਸਰੂਪ, ਗੁਰਬਾਣੀ ਵਿਚ ਉਸੇ ਤਰ੍ਹਾਂ ਉਤਪੋਤ ਹੈ ਜਿਵੇਂ ਦੁੱਧ ਵਿਚ ਮੱਖਣ ਤੇ ਘਿਓ ਹੁੰਦਾ ਹੈ। ਬਾਣੀ ਪੜ੍ਹਦਿਆਂ, ਪਰਮਾਤਮਾ ਨਾਲ ਕਿਸੇ ਦਾ ਵੀ ਮਿਲਾਪ ਹੋ ਜਾਂਦਾ ਹੈ। ਉਹ ਸਦਾ ਸਦਾ ਸਾਡੇ ਅੰਗ ਸੰਗ ਹੈ। ਸੱਚੇ ਸੰਤਾਂ ਨੇ ਬਾਣੀ ਦੇ ਅਨੁਸਾਰ ਜੀਵਨ ਜੀਊਂ ਕੇ ਹੀ ਪਰਮਾਤਮਾ ਦੇ ਨਾਲ ਲਿਵਲੀਨਤਾ ਹਾਸਲ ਕੀਤੀ ਹੁੰਦੀ ਹੈ। ਅਜਿਹੇ ਗੁਰਸਿੱਖ ਸੰਤ, ਕਿਤੇ ਕਿਤੇ ਜ਼ਰੂਰ ਮਿਲ ਜਾਂਦੇ ਹਨ।*

*–ਸੰਪਾਦਕ*

## ਮਿਆਰੀ ਤਬਦੀਲੀਆਂ

*ਸਤਿਕਾਰ ਯੋਗ ਵੀਰ ਜੀਓ,*

ਮੈਂ ਪਿਛਲੇ ਕਾਫੀ ਸਮੇਂ ਤੋਂ ਆਪ ਜੀ ਵਲੋਂ ਛਪਦਾ ਅਮੀਰ ਵਿਰਸੇ ਤੋਂ ਜਾਣੂੰ ਕਰਵਾਉਣ ਵਾਲਾ ਮਾਸਿਕ ਪੱਤਰ ਪੜ੍ਹਦਾ ਆ ਰਿਹਾ ਹਾਂ। ਮਾਸਕ ਪੱਤਰ ਵਿਚ ਕੀਤੀਆਂ ਮਿਆਰੀ ਤਬਦੀਲੀਆਂ ਦੀ ਵਧਾਈ ਭੇਜਦਾ ਹਾਂ। ਕਾਫੀ ਹੱਦ ਤੱਕ ਇਹ ਪੱਤਰ ਸ਼ਹਿਰਾਂ ਵਿਚ ਅਤੇ ਪੜ੍ਹੇ ਲਿਖੇ ਵਰਗ ਵਲੋਂ ਹੀ ਲਗਾਇਆ ਜਾ ਰਿਹਾ ਹੈ। ਅਸੀਂ ਜਿੱਥੇ ਆਪ ਇਸ ਮਾਸਿਕ ਪੱਤਰ ਰਾਹੀਂ ਗੁਰੂ ਦੀ ਮਹਾਨ ਤੇ ਅਗਾਂਹਵਧੂ ਸੋਚ ਨਾਲ ਜੁੜੇ ਹਾਂ, ਉਥੇ ਅਸੀਂ ਪੁਰਜ਼ੋਰ ਮਿਹਨਤ ਨਾਲ ਆਪਣੇ ਨੇੜਲੇ ਹੋਰ ਨੌਜਵਾਨ ਵੀਰਾਂ–ਭੈਣਾਂ ਨੂੰ ਇਸ ਰਾਹੀਂ ਗੁਰੂ ਵਲ ਪ੍ਰੇਰ ਰਹੇ ਹਾਂ। ਸਾਨੂੰ ਮੰਨ ਕੇ ਚੱਲਣਾ ਪਵੇਗਾ ਕਿ ਜਿਥੇ ਸਾਡਾ ਪੇਂਡੂ ਵਰਗ ਗੁਰਮਤਿ ਪਖੋਂ ਹੀਣਾ ਹੈ ,ਉਥੇ ਦੁਨਿਆਵੀ ਵਿਦਿਆ ਪਖੋਂ ਵੀ ਬਹੁਤ ਕਮਜ਼ੋਰ ਹੈ। ਮਾਸਕ ਪੱਤਰ ਵਿਚ ਛਪਦੇ ਲੇਖਾਂ ਦੀ ਲਿਖਣ ਸ਼ੈਲੀ ਅਤੇ ਮਿਆਰੀ ਪੱਧਰ ਕੁਝ ਇਸ ਤਰ੍ਹਾਂ ਦਾ ਕਰੀਏ ਜੋ ਇਹਨਾਂ ਪੇਂਡੂ ਵਰਗ ਦੇ ਵੀਰਾਂ ਭੈਣਾਂ ਨੂੰ ਸਮਝ ਆ ਸਕੇ।

–ਮਨਜੀਤ ਸਿੰਘ, ਘਰਿਆਲਾ

*ਵੀਰ ਮਨਜੀਤ ਸਿੰਘ ਜੀ,*

*ਤੁਹਾਡੀ ਲਗਨ ਵੀ ਖੂਬ ਹੈ ਤੇ ਤੁਹਾਡੇ ਵਲੋਂ ਪਿੰਡਾਂ ਦੇ ਵੀਰਾਂ ਭੈਣਾਂ ਤੇ ਪੜਣ ਲਈ ਪੱਤਰ ਦੀ ਸਮਗਰੀ ਨੂੰ ਮੋੜਾ ਦੇਣ ਦਾ ਸੁਝਾਅ ਵੀ ਢੁਕਵਾਂ ਹੈ। ਸਟੱਡੀ ਸਰਕਲ ਵਲੋਂ ਸਕੂਲਾਂ , ਕਾਲਜਾਂ, ਸ਼ਹਿਰਾਂ, ਕਸਬਿਆਂ ਵਿਚ ਤੋਰੀ ਲਹਿਰ ਪਿੰਡਾਂ ਵਿਚ ਜਾ ਪਹੁੰਚਦੀ ਹੈ। ਪਿੰਡਾਂ ਵਿਚ ਪੜ੍ਹੇ–ਲਿਖੇ ਨੌਕਰੀ ਕਰਦੇ ਤੇ ਰਿਟਾਇਰਡ ਬੰਦੇ ਬਹੁਤ ਹੁੰਦੇ ਹਨ। ਹਫਤਾਵਾਰੀ ਜਾਂ ਪੰਦਰਾਂ ਦਿਨੀ ਕਲਾਸ ਲਗਾ ਕੇ, ਮੈਗਜ਼ੀਨ ਅਤੇ ਹੋਰ ਟ੍ਰੈਕਟ ਪੜ੍ਹ ਕੇ ਸੁਣਾਉਣੇ ਤੇ ਵੀਚਾਰਨੇ ਚਾਹੀਦੇ ਹਨ। ਬਾਕੀ, ਮੈਗਜ਼ੀਨ ਵਿਚ ਸਧਾਰਨ ਭਾਸ਼ਾ ਦੇ ਲੇਖ ਤੇ ਇਤਿਹਾਸਕ ਪ੍ਰਸੰਗ ਵੀ ਦੇਣ ਦਾ ਯਤਨ ਕਰਦੇ ਰਹਾਂਗੇ। ਤੁਸੀਂ ਆਪਣੇ ਯੂਨਿਟ ਵਿਚ ਲਾਇਬ੍ਰੇਰੀ ਅਤੇ ਸਸਤੇ ਮੁੱਲ ਦੀਆਂ ਪੁਸਤਕਾਂ ਦਾ ਸਟਾਕ ਸੈਂਟਰ ਵੀ ਰੱਖੋ, ਜਿਥੋਂ ਇਤਿਹਾਸਕ ਨਾਵਲ, ਸਾਖੀਆਂ*

*ਜਦਿਕ ਪੜ੍ਹਣ ਲਈ ਦਿੱਤੀਆਂ ਜਾ ਸਕਦੀਆਂ ਹਨ।*

*-ਸੰਪਾਦਕ*

## ਕੁਝ ਸੁਝਾਅ

*ਪਿਆਰੇ ਵੀਰ ਜੀ,*

ਮੈਂ ਆਪ ਜੀ ਦੇ ਮੈਗਜ਼ੀਨ *'ਸਾਡਾ ਵਿਰਸਾ ਸਾਡਾ ਗੌਰਵ'* ਦਾ ਕਾਫੀ ਸਮੇਂ ਤੋਂ ਪਾਠਕ ਹਾਂ। ਮੈਂ ਬਹੁਤ ਸੁੱਚੀ ਅਗਵਾਈ ਦੇਣ ਵਾਲੇ ਮੈਗਜ਼ੀਨ ਅਤੇ ਸਟੱਡੀ ਸਰਕਲ ਲਈ ਗੁਰੂ ਅੱਗੇ ਇਸ ਦੀ ਦਿਨ ਦੁੱਗਣੀ ਤੇ ਰਾਤ ਚੌਗੁਣੀ ਤਰੱਕੀ ਲਈ ਅਰਦਾਸ ਕਰਦਾ ਹਾਂ। ਮੇਰੇ ਸੁਝਾਅ ਹਨ :

ੳ) ਮੈਗਜ਼ੀਨ ਦੇ ਪੰਨੇ ਵਧਾਏ ਜਾਣ ਤੇ ਕਾਗਜ਼ ਵਧੀਆ ਲਾਇਆ ਜਾਵੇ।

ਅ) ਅੰਦਰ ਵੀ ਕਲਰ ਪੰਨੇ ਹੋਣ ਤਾਂ ਬਹੁਤ ਚੰਗਾ ਹੈ ।

ੲ) ਅਗਲੇ ਮਹੀਨੇ ਦੇ ਗੁਰਪੁਰਬ ਆਦਿ ਦੀ ਸੂਚਨਾ ਵੀ ਹੋਵੇ।

ਸ) ਕੀਰਤਨ ਤੇ ਤਬਲਾ ਸਿਖਣ ਵਾਲਿਆਂ ਲਈ ਰਾਗਾਂ ਦੀ ਸਰਲ ਜਾਣਕਾਰੀ ਵੀ ਹੋਵੇ।

ਹ) ਰੁਜ਼ਗਾਰ ਸਬੰਧੀ ਅਤੇ ਬਾਲ ਗੁਰਮਤਿ ਕਹਾਣੀਆਂ ਤੇ ਸਾਖੀਆਂ ਵੀ ਛਾਪਿਆ ਕਰੋ।

ਕ) ਗੁਰਮਤਿ ਦੇ ਕੈਂਪ ਪਿੰਡਾਂ ਤੇ ਸ਼ਹਿਰਾਂ ਵਿਚ ਲਾਇਆ ਕਰੋ।

ਉਮੀਦ ਹੈ ਮੇਰੇ ਸੁਝਾਅ ਕਬੂਲ ਕਰੋਗੇ।

-ਬਲਜਿੰਦਰ ਸਿੰਘ 'ਹੇਰਾਂ'

*ਬਲਜਿੰਦਰ ਸਿੰਘ ਜੀ,*

*ਤੁਹਾਡੀ ਭਾਵਨਾ ਤੇ ਲਗਨ ਸ਼ੁਭ ਹੈ। ਆਪ ਨੇ ਚੰਗੀ ਉਮਰ ਵਿਚ ਪੜ੍ਹਣ ਤੇ ਲਿਖਣ ਦੀ ਜੋ ਬਿਰਤੀ ਅਪਣਾਈ ਹੈ, ਆਪ ਜੀਵਨ ਭਰ ਦੀ ਰਾਸ ਪੂੰਜੀ ਇਕੱਤਰ ਕਰ ਲਵੋਗੇ। ਮਾਸਕ ਪੱਤਰ ਦੇ ਵਿੱਤੀ ਸਾਧਨ ਸੰਗਤਾਂ ਸਹਿਯੋਗੀਆਂ ਦੇ ਆਸਰੇ ਹਨ। ਵਾਹਿਗੁਰੂ ਜੀ ਵਲੋਂ ਇਸ ਪਖੋਂ ਖੁੱਲੀ ਕਿਰਪਾ ਹੋਣ ਉਪਰੰਤ ਆਪ ਦੇ ਸਭ ਸੁਪਨੇ ਸਾਕਾਰ ਕਰਨ ਵਲ ਵਧਾਂਗੇ, ਸੋਚੀ ਅਸੀਂ ਵੀ ਇਹੋ ਕੁਝ ਬੈਠੇ ਹਾਂ।*

*-ਸੰਪਾਦਕ*

## ਟਾਈਟਲ ਦੀ ਤਸਵੀਰ

*ਵੀਰ ਜੀਓ,*

ਅਪ੍ਰੈਲ, 98 ਅੰਕ ਦਾ ਮੈਟਰ ਅਤਿ ਸਲਾਹੁਣਯੋਗ ਸੀ। ਪਰ ਟਾਈਟਲ ਤੇ ਦਿੱਤੀ ਮਾਡਰਨ ਖਾਲਸੇ ਦੀ ਤਸਵੀਰ ਨੇ ਸਵਾਦ ਖਰਾਬ ਕਰ ਦਿੱਤਾ। ਸਿੱਖੀ ਸਿਧਾਂਤਾਂ ਅਨੁਸਾਰ ਭਾਵੇਂ ਪਹਿਰਾਵੇ ਤੇ ਕੋਈ ਖਾਸ ਬੰਧਨ ਨਹੀਂ ਪਰ ਬੈਲਟ ਬੰਨ੍ਹਣ ਦੀ ਮਨਾਹੀ ਜ਼ਰੂਰ ਹੈ। ਸਾਨੂੰ ਕਮਰਕੱਸਾ ਕਰਨ ਦੀ ਹਦਾਇਤ ਹੈ। ਸਿੱਖੀ ਪਹਿਰਾਵੇ ਦੇ ਨਾਲ ਨੀਲੀ ਪੱਗ ( ਸਿਆਸਤ ਨਾਲ ਜੁੜੀ ਪੱਗ ) ਦੀ ਥਾਂ ਕੇਸਰੀ ਪੱਗ ਹੁੰਦੀ ਤੇ ਕਮਰਕੱਸਾ ਕੀਤਾ ਹੁੰਦਾ ਤਾਂ ਪੱਛਮੀ ਸਭਿਅਤਾ ਤੋਂ ਨਿਰਲੇਪਤਾ ਅਤੇ ਸੰਸਾਰ ਤੋਂ ਨਿਆਰੇਪਣ ਦੀ ਪਹਿਚਾਣ ਹੋਣੀ ਸੁਭਾਵਕ ਸੀ।

-ਤੇਜਾ ਸਿੰਘ ਖੋਜੀ

ਫਫੜੇ ਭਾਈ ਕੇ (ਮਾਨਸਾ)

*ਵੀਰ ਖੋਜੀ ਜੀ,*

*ਆਪ ਦੀ ਦ੍ਰਿਸ਼ਟੀ ਸਿੱਖੀ ਦੀ ਚੜ੍ਹਦੀ ਕਲਾ ਵਾਲੀ ਹੈ। ਮੈਟਰ ਪ੍ਰਤੀ ਸ਼ਲਾਘਾ ਕਰਨ ਦਾ ਧੰਨਵਾਦ ਹੈ। ਟਾਈਟਲ ਨੂੰ ਸਭ ਨੇ ਬਹੁਤ ਪਸੰਦ ਕੀਤਾ ਹੈ। ਸਾਬਤ ਸੂਰਤ ਨੌਜਵਾਨ ਜੋ ਅੰਮ੍ਰਿਤਧਾਰੀ ਹੈ ਤੇ ਸ੍ਰੀ ਅਨੰਦਪੁਰ ਸਾਹਿਬ ਵਲ ਕਦਮ ਵਧਾਉਣਾ ਚਾਹੁੰਦਾ ਹੈ, ਉਸ ਨੇ ਯੁਵਕਾਂ ਵਿਚ ਨਵੀਂ ਭਾਵਨਾ ਪੈਦਾ ਕੀਤੀ ਹੈ। ਆਪ ਦੇ ਸੁਝਾਅ ਨੂੰ ਕੱਟਣਾ ਨਹੀਂ ਚਾਹੁੰਦੇ ਕਿਉਂਕਿ ਪਰੰਪਰਾਗਤ ਪਹਿਰਾਵੇ ਨੂੰ ਬਹੁਤ ਪਸੰਦ ਕੀਤਾ ਜਾਂਦਾ ਹੈ ਤੇ ਇਹ ਸੁਖਦਾਇਕ ਵੀ ਬਹੁਤ ਹੈ। ਪਰ ਜਿਵੇਂ ਆਪ ਨੇ ਲਿਖਿਆ ਹੀ ਹੈ, ਸਿੱਖ ਰਹਿਤ ਮਰਯਾਦਾ ਵਿਚ ਸਾਬਤ ਸੂਰਤ ਅਤੇ ਪੰਜ ਕਕਾਰੀ ਰਹਿਤ ਤੋਂ ਬਿਨਾਂ ਐਸੇ ਸਭ ਪਹਿਰਾਵੇ ਪਰਵਾਨ ਕੀਤੇ ਹਨ ਜੋ ਭੜਕੀਲੇ ਨਾ ਹੋਣ ਤੇ ਸਰੀਰ ਨੂੰ ਕਸ਼ਟ ਨਾ ਪਹੁੰਚਾਉਣ। ਸ਼ਸ਼ਤਰਾਂ ਦੇ ਅਜਾਇਬ ਘਰਾਂ ਵਿਚ ਚਮੜੇ ਆਦਿ ਦੀਆਂ ਬੈਲਟਾਂ ਸਾਨੂੰ ਮਿਲ ਜਾਂਦੀਆਂ ਹਨ, ਜਿਨ੍ਹਾਂ ਦੇ ਆਸਰੇ ਕਟਾਰ, ਕਿਰਪਾਨ ਆਦਿ ਰੱਖੀਆਂ ਜਾਂਦੀਆਂ ਸਨ । ਬੈਲਟ ਨੂੰ ਪੇਟੀ ਕਹਿੰਦੇ ਹਨ ਤੇ ਇਹ ਪੱਛਮੀ ਸਭਿਅਤਾ ਵਲੋਂ ਨਹੀਂ ਆਈ ਲਗਦੀ।*

*-ਸੰਪਾਦਕ*

## ਬੱਚਿਆਂ ਲਈ ਮੈਟਰ

*ਸੰਪਾਦਕ ਸਾਡਾ ਵਿਰਸਾ ਸਾਡਾ ਗੌਰਵ,*

ਗੁਰ ਫਤਹਿ ਪ੍ਰਵਾਨ ਕਰਨੀ ।

ਪਿਛਲੇ ਇਕ ਸਾਲ ਤੋਂ ਮੈਗਜ਼ੀਨ ਪੜ੍ਹਦਾ ਆ ਰਿਹਾ ਹਾਂ। ਮਿਆਰ ਵਿਚ ਕਾਫੀ ਸੁਧਾਰ ਹੋਇਆ ਹੈ। ਟਾਈਟਲ ਵੀ ਬਹੁਤ ਚੰਗੇ ਆਉਣ ਲੱਗ ਪਏ ਹਨ। ਪਰ ਟਾਈਟਲ ਵਧੀਆ ਹੋਣ ਨਾਲ ਹੀ ਗੱਲ ਨਹੀਂ ਬਣਦੀ। ਜ਼ਿਆਦਾਤਰ ਮੈਟਰ ਅਧਿਆਤਮਕ ਪੱਖ ਨਾਲ

ਸਬੰਧਤ ਹੁੰਦਾ ਹੈ, ਇਹ ਵੀ ਬਹੁਤ ਜ਼ਰੂਰੀ ਹੈ। ਪਰ ਅੱਜ ਦੇ ਸਮੇਂ ਦੀ ਲੋੜ ਅਨੁਸਾਰ ਅਗਰ ਅਸੀਂ ਪਹਿਲਾਂ ਆਪਣੇ ਅਮੀਰ ਤੇ ਅਮੁੱਲੇ ਇਤਿਹਾਸ ਨੂੰ ਲੋਕਾਂ ਤੱਕ ਪਹੁੰਚਾਈਏ ਤਾਂ ਚੁਣੌਤੀਆਂ ਦਾ ਸਾਹਮਣਾ ਅਸਾਨੀ ਨਾਲ ਕਰ ਸਕਾਂਗੇ।

ਸਾਨੂੰ ਨੌਜਵਾਨ ਨੂੰ ਦੱਸਣਾ ਪਵੇਗਾ ਕਿ ਅਸੀਂ ਸਿੱਖ ਕਿਉਂ ਹਾਂ ਤੇ ਸਾਡੇ ਬਜ਼ੁਰਗਾਂ ਨੇ ਸਿੱਖੀ ਲਈ ਕੀ ਕੁਰਬਾਨੀਆਂ ਕੀਤੀਆਂ ਹਨ। ਜਿਵੇਂ ਸਰਕਲ ਦੇ ਕੈਂਪਾਂ ਵਿਚ ਹਕੀਕਤ ਪੱਖਾਂ ਉੱਤੇ ਵੀ ਕਾਫੀ ਜ਼ੋਰ ਦਿੱਤਾ ਜਾਂਦਾ ਹੈ। ਉਸੇ ਤਰ੍ਹਾਂ ਪੱਤਰ ਵਿਚ ਜ਼ਿਆਦਾਤਰ ਆਰਟੀਕਲ ਐਸੇ ਹੋਣ ਜੋ ਨੌਜਵਾਨ ਨੂੰ ਸਿੱਖੀ ਵਲ ਪਰਤਣ ਲਈ ਪ੍ਰੇਰਿਤ ਕਰਨ।

ਬੱਚਿਆਂ ਲਈ ਇਕ ਅਜਿਹਾ ਕਾਲਮ ਸ਼ੁਰੂ ਕੀਤਾ ਜਾਏ ਜੋ ਕਿ ਪਹਿਲਾਂ ਤੋਂ ਹੀ ਆਪਣੇ ਇਤਿਹਾਸ ਤੋਂ ਜਾਣੂੰ ਹੋ ਸਕਣ ਤੇ ਵੱਡੇ ਹੋ ਕੇ ਪ੍ਰਸਾਰ ਵਿਚ ਹਿੱਸਾ ਪਾ ਸਕਣ। ਅਸੀਂ ਬੱਚਿਆਂ ਲਈ ਮੈਟਰ ਭੇਜ ਸਕਦੇ ਹਾਂ। ਕੋਈ ਗਲਤੀ ਹੋਵੇ ਤਾਂ ਛੋਟਾ ਵੀਰ ਸਮਝ ਕੇ ਮਾਫ ਕਰਨਾ।

-ਮਨਜੀਤ ਸਿੰਘ ਖਾਲਸਾ, ਇੰਚਾਰਜ ਫਿਰੋਜ਼ਪੁਰ ਯੂਨਿਟ

*ਵੀਰ ਮਨਜੀਤ ਸਿੰਘ ਜੀ,*

*ਤੁਸੀਂ ਆਪਣੀ ਰਾਇ, ਆਪਣੇ ਇਲਾਕੇ ਅਤੇ ਯੂਨਿਟ ਦੇ ਮੈਂਬਰਾਂ ਜਾਂ ਪਾਠਕਾਂ ਦੀ ਰੁਚੀ ਦੇ ਅਨੁਸਾਰ ਲਿਖੀ ਹੈ। ਸੰਪਾਦਕੀ ਮੰਡਲ ਦੇ ਲਈ ਇਹ ਬੜੀ ਵੱਡੀ ਸੇਵਾ ਹੈ। ਇਤਿਹਾਸਕ ਪੱਖ ਨਾਲ ਸਬੰਧਤ ਲੇਖ ਤੇ ਸਾਖੀਆਂ ਮੈਗਜ਼ੀਨ ਦਾ ਅਟੁੱਟ ਅੰਗ ਹਨ। ਬੱਚਿਆਂ ਦੇ ਲਈ ਤੁਸੀਂ ਜੋ ਕੋਈ ਮੈਟਰ ਤਿਆਰ ਕੀਤਾ ਹੈ ਤਾਂ ਜ਼ਰੂਰ ਭੇਜ ਦੇਵੋ। ਬੱਚਿਆਂ ਦੀ ਕਲਾਸ ਦੀ ਫੋਟੋ, ਸੁਹਣੀ ਦਸਤਾਰ ਜਾਂ ਕਿਸੇ ਹੋਰ ਗਤੀਵਿਧੀ ਦੀ ਖ਼ਬਰ/ਫੋਟੋ ਵੀ ਭੇਜੋ। ਆਪ ਦਾ ਮੈਗਜ਼ੀਨ ਦੇ ਮਿਆਰ ਸਬੰਧੀ ਸਰੋਕਾਰ, ਇਹ ਸਿੱਧ ਕਰਦਾ ਹੈ ਕਿ ਤੁਸੀਂ ਸਟੱਡੀ ਸਰਕਲ ਪਰਵਾਰ ਦੇ ਹਿਤੈਸ਼ੀ ਹੋ। ਜਿੰਨਾ ਕੁ ਵੀ ਸੰਭਵ ਹੋਇਆ, ਆਪ ਦੇ ਵਿਚਾਰਾਂ ਨੂੰ ਅਮਲ ਵਿਚ ਲਿਆਉਣ ਦਾ ਯਤਨ ਕਰਾਂਗੇ।*

*-ਸੰਪਾਦਕ*

## ਅਰਦਾਸ ਬਾਰੇ

*ਸਾਡਾ ਵਿਰਸਾ ਸਾਡਾ ਗੌਰਵ* ਦੇ ਅਪ੍ਰੈਲ ਅੰਕ ਵਿਚ ਸ੍ਰ: ਬਖਸ਼ੀਸ਼ ਸਿੰਘ ਦਾ ਅਰਦਾਸ ਬਾਰੇ ਲੇਖ ਪੜ੍ਹਿਆ। ਇਹ ਬਿਲਕੁਲ ਠੀਕ ਹੈ ਜੋ ਸੰਗਤੀ ਅਰਦਾਸ ਮਿਥੇ ਸ਼ਬਦਾਂ ਤੇ ਅਧਾਰਤ ਹੋਵੇ। ਆਮ ਵੇਖਣ ਵਿਚ ਆਉਂਦਾ ਹੈ ਕਿ ਕਈ ਅਰਦਾਸੀਏ ਸਿੰਘ ਬਾਰ-ਬਾਰ ਇਕੋ ਗੱਲ ਨੂੰ ਦੋਹਰਾਂਦੇ ਹਨ। ਅਰਦਾਸ ਵਿਚ ਖੜੀ ਸੰਗਤ ਬੇਲੋੜੀ ਸ਼ਬਦਾਵਲੀ ਤੋਂ ਉਕਤਾ ਜਾਂਦੀ ਹੈ ਤੇ ਮਨ ਦੀਆਂ ਸੋਚਾਂ ਅਰਦਾਸ ਵਿਚ ਜੋੜਨ ਦੀ ਬਜਾਏ ਬਿਖਰ ਜਾਂਦੀਆਂ ਹਨ। ਨਿਜੀ ਅਰਦਾਸ ਭਾਵੇਂ ਕੋਈ ਕਿੰਨਾਂ ਸਮਾਂ ਕਰੇ। ਤਰਲੇ ਤੇ ਜੋਦੜੀਆਂ ਬੇਸ਼ੱਕ ਮਨ ਦੀ ਅਵਸਥਾ ਅਨੁਸਾਰ ਕਰੇ, ਕੋਈ ਬੰਦਸ਼ ਨਹੀਂ। ਸੰਗਤ ਵਿਚ ਅਰਦਾਸ ਮੌਕੇ ਮੁਤਾਬਕ ਢੁਕਵੇਂ ਸ਼ਬਦਾਂ ਤੱਕ ਹੀ ਸੀਮਤ ਹੋਵੇ। ਸੰਤ ਅਤਰ ਸਿੰਘ ਜੀ ਮਸਤੂਆਣੇ ਦੇ ਕਥਨ ਪਾਠਕਾਂ ਨਾਲ ਸਾਂਝੇ ਕਰਦੇ ਹਾਂ : *ਅਰਦਾਸ ਛੋਟੀ ਕਰਨੀ ਚਾਹੀਦੀ ਹੈ ਅਤੇ ਬੇਨਤੀ ਵੀ ਸੰਖੇਪ ਕਰਨੀ ਚਾਹੀਦੀ ਹੈ :*

ਵਿਣੁ ਬੋਲਿਆ ਸਭੁ ਕਿਛੁ ਜਾਣਦਾ
ਕਿਸੁ ਆਗੈ ਕੀਚੈ ਅਰਦਾਸਿ॥
ਨਾਨਕ ਘਟਿ ਘਟਿ ਏਕੋ ਵਰਤਦਾ
ਸਬਦਿ ਕਰੇ ਪਰਗਾਸੁ॥ (1420)

-ਹਰਭਜਨ ਸਿੰਘ, ਜਨਰਲ ਮੈਨੇਜਰ, ਸਿੱਖ ਬੁੱਕ ਸੈਂਟਰ

### ਪਾਠਕਾਂ ਦੇ ਪੱਤਰ

*ਬਹੁਤ ਸਾਰੇ ਪਾਠਕਾਂ ਦੇ ਪੱਤਰ ਲਗਾਤਾਰ ਆਉਂਦੇ ਹਨ। ਸਾਡਾ ਜੀਅ ਕਰਦਾ ਹੈ ਕਿ ਇਨ੍ਹਾਂ ਸਭ ਨੂੰ ਸ਼ਾਮਲ ਕਰੀਏ। ਕੁਝ ਪੱਤਰਾਂ ਦੇ ਉੱਤਰ ਦੇਣ ਵਿਚ ਦੇਰੀ ਵੀ ਹੋ ਜਾਂਦੀ ਹੈ। ਪੰਨੇ ਸੀਮਤ ਹੋਣ ਕਰਕੇ ਪਾਠਕ ਜਨ ਧੀਰਜ ਰੱਖਣ ਤੇ ਖਿਮਾਂ ਕਰਦੇ ਰਹਿਣ। ਪੱਤਰ ਲਿਖਣ ਤੋਂ ਗੁਰੇਜ਼ ਨਾ ਕਰਨ। ਪੱਤਰਾਂ ਤੋਂ ਹੀ ਅਸੀਂ ਸੇਧ ਅਤੇ ਉਤਸ਼ਾਹ ਲੈਂਦੇ ਹਾਂ।*

*-ਸੰਪਾਦਕ*

# ਗੁਰੂ ਹਰਿਗੋਬਿੰਦ ਪਾਤਸ਼ਾਹ ਦੀਆਂ ਜੰਗਾਂ

-ਮਹਿੰਦਰ ਸਿੰਘ ਚਚਰਾੜੀ

ਪੰਜਵੇਂ ਨਾਨਕ ਗੁਰੂ ਅਰਜਨ ਦੇਵ ਜੀ ਦੀ ਸ਼ਾਂਤਮਈ ਸ਼ਹੀਦੀ ਨੇ ਸਮੁੱਚੇ ਸਿੱਖ ਭਾਈਚਾਰੇ ਨੂੰ ਝੰਜੋੜ ਕੇ ਰੱਖ ਦਿੱਤਾ। ਇਸ ਤੋਂ ਪ੍ਰਭਾਵਤ ਹੋ ਕੇ ਛੇਵੇਂ ਨਾਨਕ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਖ਼ੂਬਸੂਰਤ ਦਸਤਾਰ ਸਜਾਈ ਅਤੇ ਮੀਰੀ ਪੀਰੀ ਦੀਆਂ ਦੋ ਕ੍ਰਿਪਾਨਾਂ ਧਾਰਨ ਕੀਤੀਆਂ। ਮੀਰੀ ਪੀਰੀ ਦੀਆਂ ਕ੍ਰਿਪਾਨਾਂ ਧਾਰਨ ਕਰਨ ਨੂੰ ਗੁਰੂ ਸਾਹਿਬ ਦੇ ਢਾਡੀ ਨੱਥੂ ਅਤੇ ਅਬਦੁੱਲਾ ਇੰਝ ਬਿਆਨ ਕਰਦੇ ਹਨ :

*ਦੋ ਤਲਵਾਰੀ ਬਧੀਆਂ, ਇਕ ਮੀਰ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ, ਇਕ ਰਾਜ ਦੀ,*
*ਇਕ ਰਾਖੀ ਕਰੇ ਵਜ਼ੀਰ ਦੀ।*

ਮੀਰੀ ਪੀਰੀ ਦੇ ਮਾਲਕ ਹੋਣ ਕਰਕੇ ਗੁਰੂ ਹਰਿਗੋਬਿੰਦ ਪਾਤਸ਼ਾਹ ਨੂੰ ਚਾਰ ਜੰਗਾਂ ਲੜਨੀਆਂ ਪਈਆਂ। ਮੁਗ਼ਲ ਬਾਦਸ਼ਾਹ ਸ਼ਾਹ ਜਹਾਨ ਅੰਮ੍ਰਿਤਸਰ ਲਾਗੇ ਆਪਣੇ ਅਹਿਲਕਾਰਾਂ ਸਮੇਤ ਸ਼ਿਕਾਰ ਖੇਡਣ ਆਇਆ ਤਾਂ ਉਸਦਾ ਬਾਜ਼ ਸਿੱਖਾਂ ਨੇ ਫੜ ਲਿਆ। ਸ਼ਾਹ ਜਹਾਨ ਦੇ ਨਫਰਾਂ ਨੇ ਆਕੜ ਅਤੇ ਧੌਂਸ ਨਾਲ ਬਾਜ਼ ਖੋਹਣਾ ਚਾਹਿਆ ਤਾਂ ਸਿੱਖਾਂ ਨੇ ਸਾਫ਼ ਇਨਕਾਰ ਕਰ ਦਿੱਤਾ। ਸ਼ਾਹ ਜਹਾਨ ਦੇ ਨਫਰਾਂ ਨੇ ਉਸਨੂੰ ਭੜਕਾ ਦਿੱਤਾ ਕਿ *"ਅੱਜ ਸਿੱਖਾਂ ਨੇ ਤੁਹਾਡਾ ਬਾਜ਼ ਖੋਹ ਲਿਆ ਹੈ, ਕਲ੍ਹ ਨੂੰ ਤਾਜ ਵੀ ਖੋਹਣਗੇ।"*

ਅਹਿਲਕਾਰਾਂ ਦੀ ਫੂਕ ਵਿਚ ਆਏ ਸ਼ਾਹਜਹਾਨ ਨੇ ਆਪਣੇ ਭਰੋਸੇਯੋਗ ਜਰਨੈਲ ਮੁਖਲਿਸ ਖਾਨ ਦੀ ਕਮਾਂਡ ਹੇਠ 7000 ਫੌਜ, ਅੰਮ੍ਰਿਤਸਰ 'ਤੇ ਚਾੜ੍ਹ ਦਿੱਤੀ। ਉਧਰ ਗੁਰੂ ਸਾਹਿਬ ਦੀ ਇਕਲੌਤੀ ਪੁੱਤਰੀ ਬੀਬੀ ਵੀਰੋ ਦਾ ਅਨੰਦ ਕਾਰਜ ਹੋਣਾ ਸੀ। ਗੁਰੂ ਜੀ ਅਨੰਦ ਕਾਰਜ ਦੀਆਂ ਤਿਆਰੀਆਂ 'ਚ ਮਸਰੂਫ ਸਨ। ਖ਼ੈਰ, ਅਨੰਦ ਕਾਰਜ ਦੀ ਰਸਮ ਤਾਂ ਮਿਥੇ ਪ੍ਰੋਗਰਾਮ ਮੁਤਾਬਕ ਹੋ ਗਈ ਪਰ ਜੰਗ 'ਚ ਮੁਗਲਾਂ ਨੂੰ ਕਰਾਰੀ ਹਾਰ ਦਾ ਮੂੰਹ ਦੇਖਣਾ ਪਿਆ। ਪਿਪਲੀ ਸਾਹਿਬ ਦੇ ਮੁਕਾਮ 'ਤੇ ਹੋਈ ਇਸ ਜੰਗ 'ਚ ਮੁਗਲ ਜਰਨੈਲ ਮੁਖਲਿਸ ਖਾਨ ਗੁਰੂ ਜੀ ਹੱਥੋਂ ਮਾਰਿਆ ਗਿਆ ਅਤੇ ਉਸ ਦੀ ਫੌਜ ਭੱਜ ਗਈ। 1628 ਈ: ਵਿਚ ਲੜੀ ਗਈ ਗੁਰੂ ਜੀ ਦੀ ਪਹਿਲੀ ਜੰਗ 'ਚ ਉਨ੍ਹਾਂ ਦੀ ਜਿੱਤ ਹੋਈ।



ਸਿੱਖਾਂ ਦੀ ਪਹਿਲੀ ਜੰਗ

ਇਸ ਜੰਗ ਤੋਂ ਬਾਅਦ ਗੁਰੂ ਹਰਿਗੋਬਿੰਦ ਪਾਤਸ਼ਾਹ ਸ੍ਰੀ ਹਰਿਗੋਬਿੰਦਪੁਰ ਨਗਰ ਵਸਾ ਕੇ ਰਹਿਣ ਲੱਗੇ। ਸ੍ਰੀ ਹਰਿਗੋਬਿੰਦਪੁਰ ਨਗਰ ਦਾ ਟੈਕਸ ਵਸੂਲਣ ਵਾਲੇ ਚੌਧਰੀ ਭਗਵਾਨ ਦਾਸ ਘੇਰੜ ਦਾ ਕਿਰਦਾਰ ਸਿੱਖਾਂ ਪ੍ਰਤੀ ਅੱਕਰਾ ਸੀ। ਖ਼ਾਹਮਖ਼ਾਹ ਸਿੱਖਾਂ ਨਾਲ ਪੰਗਾ ਲੈਂਦਾ ਰਹਿੰਦਾ ਸੀ। ਇਕ ਦਿਨ

ਬੀਰਰਸ 'ਚ ਆਏ ਸਿੱਖਾਂ ਨੇ ਉਸ ਨੂੰ ਕਤਲ ਕਰਕੇ ਦਰਿਆ 'ਚ ਰੋੜ੍ਹ ਦਿੱਤਾ। ਆਪਣੇ ਪਿਤਾ ਦੇਕਤਲ ਤੋਂ ਤੈਸ਼ ਵਿਚ ਆਏ ਰਤਨ ਚੰਦ ਨੇ ਜਲੰਧਰ ਦੇ ਜਰਨੈਲ ਅਬਦੁੱਲਾ ਖਾਨ ਰਾਹੀਂ ਗੁਰੂ ਜੀ 'ਤੇ ਹੱਲਾ ਬੋਲ ਦਿੱਤਾ।

ਅਚਾਨਕ ਥੋਪੀ ਗਈ ਜੰਗ 'ਚ ਵੀ ਗੁਰੂ ਜੀ ਅਤੇ ਸਿੱਖ ਜਾਨਾਂ ਹੂਲ ਕੇ ਲੜੇ। ਜਾਂਬਾਜ਼ ਸਿੱਖਾਂ ਨੇ ਮੁਗਲਾਂ ਦੇ ਚੀਥੜੇ ਉਡਾ ਦਿੱਤੇ। ਸਿੱਖਾਂ ਦੀ ਸੂਰਮਗਤੀ ਨਾਲ ਮੁਗਲ ਫੌਜ ਦੇ ਪੈਰ ਉਖੜ ਗਏ ਤੇ ਉਹ ਲਾਹੌਰ ਵੱਲ ਨੱਸ ਗਈ। ਇਸ ਜੰਗ ਵਿਚ ਅਬਦੁੱਲਾ ਖਾਨ ਨੂੰ ਗੁਰੂ ਜੀ ਨੇ ਝਟਕਾ ਦਿੱਤਾ ਸੀ। ਇਹ ਜੰਗ 'ਦਮਦਮਾ ਸਾਹਿਬ' ਨਾਮੀ ਸਥਾਨ 'ਤੇ ਸੰਨ 1630 ਈ: ਵਿਚ ਲੜੀ ਗਈ।

ਕਾਬਲ ਤੋਂ ਗੁਰਸਿੱਖ ਸੰਗਤਾਂ ਵਲੋਂ ਲਿਆਂਦੇ ਜਾ ਰਹੇ ਚੰਗੀ ਨਸਲ ਦੇ ਘੋੜੇ ਲਾਹੌਰ ਦੇ ਸੂਬੇਦਾਰ ਨੇ ਖੋਹ ਕੇ ਕਿਲ੍ਹੇ 'ਚ ਬੰਨ੍ਹ ਲਏ। ਉਸ ਸਮੇਂ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨਗਰ ਸਧਾਰ(ਲੁਧਿਆਣਾ) 'ਚ ਠਹਿਰੇ ਹੋਏ ਸਨ। ਉਸ ਵਕਤ ਸਧਾਰ (ਲੁਧਿਆਣਾ) ਜੰਗਲੀ ਇਲਾਕਾ ਸੀ। ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਕਾਬਲ ਦੀਆਂ ਸੰਗਤਾਂ ਦੀ ਚੰਗੀ ਆਉ-ਭਗਤ ਕੀਤੀ। ਘੋੜਿਆਂ ਦੇ ਖੋਹਣ ਸਬੰਧੀ ਖ਼ਬਰ ਸੁਣ ਭਾਈ ਬਿਧੀ ਚੰਦ ਨੂੰ ਘੋੜੇ ਲਿਆਉਣ ਲਈ ਭੇਜਿਆ।

ਬਿਧੀ ਚੰਦ ਅਰਦਾਸਾ ਸੋਧ ਕੇ ਲਾਹੌਰ ਪੁਜ ਕੇ ਸ਼ਾਹੀ ਤਬੇਲੇ ਦਾ ਨੌਕਰ ਬਣ ਰਹਿਣ ਲੱਗਾ ਅਤੇ ਇਕ ਦਿਨ ਮੌਕਾ ਪਾ ਕੇ ਕਿਲ੍ਹੇ ਦੀ ਕੰਧ ਤੋਂ ਘੋੜਾ ਟਪਾ, ਨਾਲ ਵਗਦੀ ਰਾਵੀ ਵਿਚ ਦੀ ਘੋੜਾ ਲੰਘਾ ਕੇ ਗੁਰੂ ਜੀ ਕੋਲ ਪੁੱਜ ਗਿਆ। ਇੰਝ ਹੀ ਦੂਜਾ ਘੋੜਾ ਵੀ ਆਜ਼ਾਦ ਕਰਵਾ ਲਿਆਇਆ। ਇਸ ਘਟਨਾ ਤੋਂ ਖਿੱਝੇ ਹੋਏ ਲਾਹੌਰ ਦੇ ਸੂਬੇਦਾਰ ਨੇ ਲੱਲਾ ਬੇਗ ਅਤੇ ਕਮਰਬੇਗ ਦੀ ਕਮਾਂਡ ਹੇਠ 20,000 ਫੌਜ , ਗੁਰੂ ਸਾਹਿਬ ਦੇ ਵਿਰੁੱਧ ਭੇਜ ਦਿੱਤੀ।

ਗੁਰੂ ਹਰਿਗੋਬਿੰਦ ਸਾਹਿਬ ਸਧਾਰ ਤੋਂ ਬਠਿੰਡੇ ਲਾਗੇ ਨਥਾਣੇ ਦੀ ਢਾਬ ਕੋਲ ਪਹੁੰਚ ਗਏ ਸਨ। ਉਨ੍ਹਾਂ ਮਹਿਰਾਜ ਪਿੰਡ ਕੋਲ ਮੋਰਚੇ ਸਥਾਪਤ ਕਰ ਲਏ। ਗੁਰੂ ਹਰਿਗੋਬਿੰਦ ਪਾਤਸ਼ਾਹ ਅਤੇ ਲੱਲਾ ਬੇਗ ਦੀ ਫੌਜ ਵਿਚਕਾਰ ਫਸਵਾਂ ਜੰਗ ਹੋਇਆ। ਲੱਲਾ ਬੇਗ, ਗੁਰੂ ਜੀ ਦੇ ਤੀਰਾਂ ਦੀ ਝਾਲ ਨਾ ਝੱਲ ਸਕਿਆ ਅਤੇ ਅੱਲ੍ਹਾ ਨੂੰ ਪਿਆਰਾ ਹੋ ਗਿਆ। ਉਸਦੇ ਮਰਨ ਨਾਲ ਮੁਗਲ ਫੌਜ ਨੂੰ ਹੱਥਾਂ ਪੈਰਾਂ ਦੀ ਪੈ ਗਈ । ਇਹ ਜੰਗ 1631 ਈ : ਵਿਚ ਲੜੀ ਗਈ ਸੀ।

ਗੁਰੂ ਸਰ ਮਹਿਰਾਜ ਦੀ ਜੰਗ ਤੋਂ ਬਾਅਦ ਗੁਰੂ ਹਰਿਗੋਬਿੰਦ ਪਾਤਸ਼ਾਹ ਕਰਤਾਰਪੁਰ (ਜਲੰਧਰ) ਆ ਟਿਕੇ। ਸੰਨ 1634 ਵਿਚ ਗੁਰੂ ਸਾਹਿਬ ਨੂੰ ਏਥੇ ਆਪਣੀ ਜ਼ਿੰਦਗੀ ਦੀ ਚੌਥੀ ਤੇ ਆਖਰੀ ਲੜਾਈ ਲੜਨੀ ਪਈ। ਪੈਂਦੇ ਖਾਂ ਨਾਮੀ ਜਰਨੈਲ, ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਪਾਲਿਆ ਪੋਸਿਆ ਸੀ ਪਰ ਹੁਣ ਉਹ ਲੂਣ ਹਰਾਮ ਬਣ ਕੇ ਸ਼ਾਹੀ ਫੌਜ 'ਚ ਭਰਤੀ ਹੋ ਚੁੱਕਾ ਸੀ। ਉਸਨੇ ਸ਼ਾਹੀ ਫੌਜ 'ਚ ਭਰਤੀ ਹੋ ਜਲੰਧਰ ਦੇ ਇੰਚਾਰਜ ਨੂੰ ਗੁਰੂ ਜੀ ਵਿਰੁੱਧ ਭੜਕਾਇਆ। ਕਾਲੇ ਖਾਂ ਦੀ ਕਮਾਂਡ ਹੇਠ ਫੌਜ ਨੇ ਕਰਤਾਰਪੁਰ 'ਚ ਗੁਰੂ ਜੀ ਨੂੰ ਘੇਰਾ ਪਾ ਲਿਆ।

ਸ਼ਾਹੀ ਫੌਜ ਦੇ ਕਮਾਂਡਰਾਂ ਕਾਲੇ ਖਾਂ ਅਤੇ ਕੁਤਬ ਖਾਂ ਦੇ ਮਾਰੇ ਜਾਣ ਤੋਂ ਬਾਅਦ ਲੂਣ ਹਰਾਮੀ ਪੈਂਦੇ ਖਾਂ ਨੇ ਗੁਰੂ ਹਰਿਗੋਬਿੰਦ ਪਾਤਸ਼ਾਹ ਉੱਤੇ ਭਰਪੂਰ ਵਾਰ ਕੀਤੇ। ਗੁਰੂ ਜੀ ਨੇ ਉਸਦੇ ਸਾਰੇ ਵਾਰ ਰੋਕ ਕੇ ਤਕੜੇ ਵਾਰ ਨਾਲ ਪੈਂਦੇ ਖਾਂ ਨੂੰ ਝਟਕਾ ਦਿੱਤਾ। ਗੁਰੂ ਜੀ ਨੇ ਆਪਣੀ ਢਾਲ ਨਾਲ ਪੈਂਦੇ ਖਾਂ ਦੇ ਮੂੰਹ 'ਤੇ ਛਾਂ ਕੀਤੀ ਅਤੇ ਉਸਦੀ ਆਤਮਾ ਦੀ ਸ਼ਾਂਤੀ ਲਈ ਦੁਆ ਕੀਤੀ। ਪੈਂਦੇ ਖਾਂ ਦੀ ਮੌਤ ਹੋਣ ਸਾਰ ਸ਼ਾਹੀ ਫੌਜ ਮੈਦਾਨ ਛੱਡ ਜਲੰਧਰ ਵੱਲ ਨੱਸ ਗਈ।

ਗੁਰੂ ਹਰਿਗੋਬਿੰਦ ਪਾਤਸ਼ਾਹ ਆਪਣੇ ਸੰਸਾਰਕ ਜੀਵਨ ਦੀਆਂ ਕੁੱਲ ਚਾਰ ਜੰਗਾਂ ਲੜਨ ਤੋਂ ਬਾਅਦ ਕੀਰਤਪੁਰ (ਰੋਪੜ) ਵਿਚ ਪੱਕੇ ਤੌਰ 'ਤੇ ਰਹਿਣ ਲੱਗੇ ਅਤੇ ਸਿੱਖੀ ਦਾ ਖੂਬ ਪ੍ਰਚਾਰ ਕੀਤਾ। ਗੁਰੂ ਹਰਿਗੋਬਿੰਦ ਪਾਤਸ਼ਾਹ ਏਥੇ ਹੀ ਆਪਣੇ ਪੋਤਰੇ ਸ੍ਰੀ ਹਰਿਰਾਏ (ਗੁਰੂ) ਨੂੰ ਗੁਰਗੱਦੀ ਸੌਂਪ ਕੇ 48 ਵਰ੍ਹੇ 8 ਮਹੀਨੇ ਅਤੇ15 ਦਿਨ ਦੀ ਸੰਸਾਰਕ ਯਾਤਰਾ ਪੂਰੀ ਕਰਕੇ ਅਕਾਲ ਚਲਾਣਾ ਕਰ ਗਏ। ਗੁਰੂ ਹਰਿਗੋਬਿੰਦ ਪਾਤਸ਼ਾਹ ਵਲੋਂ ਸੰਸਾਰਕ ਜੀਵਨ 'ਚ ਲੜੀਆਂ ਗਈਆਂ ਜੰਗਾਂ ਬੀਰਰਸੀ ਸੋਚ ਦੀਆਂ ਆਗੂ ਬਣ ਨਿਬੜੀਆਂ।

■

# ਖ਼ਬਰਨਾਮਾ

***ਕੇਂਦਰ ਸਰਕਾਰ ਸਿੱਖਾਂ ਦਾ ਖ਼ਿਆਲ ਰੱਖੇਗੀ :*** ਭਾਰਤ ਦੇ ਪ੍ਰਧਾਨਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨੇ ਆਖਿਆ ਹੈ ਕਿ ਕੇਂਦਰ ਸਰਕਾਰ ਪੰਜਾਬ ਦੇ ਬਹੁਗਿਣਤੀ ਫਿਰਕੇ (ਸਿੱਖਾਂ) ਦੀਆਂ ਜਾਇਜ਼ ਮੰਗਾਂ ਬਾਰੇ ਹਮਦਰਦੀ ਨਾਲ ਵਿਚਾਰ ਕਰੇਗੀ। ਕੇਂਦਰ ਸਰਕਾਰ 'ਚ ਰਾਜਸੀ ਸਥਿਰਤਾ ਮਜ਼ਬੂਤ ਹੋ ਜਾਣ ਉਪਰੰਤ ਪੰਜਾਬ ਅਤੇ ਹਰਿਆਣਾ ਵਿਚਕਾਰ ਲੰਬੇ ਸਮੇਂ ਤੋਂ ਖਿਚੋਤਾਣ ਪੈਦਾ ਕਰੀ ਰੱਖਣ ਲਈ ਜ਼ਿੰਮੇਵਾਰ ਮਸਲਿਆਂ ਨੂੰ ਪਹਿਲ ਦੇ ਅਧਾਰ ਤੇ ਹੱਲ ਕੀਤਾ ਜਾਵੇਗਾ। ਇਹ ਗੱਲ ਆਪਣੇ ਅੰਮ੍ਰਿਤਸਰ ਦੌਰੇ ਸਮੇਂ ਆਖਦਿਆਂ ਉਨ੍ਹਾਂ ਇਸ ਸਬੰਧੀ ਪਰਸਪਰ ਸਹਿਯੋਗ ਅਤੇ ਸਦਭਾਵਨਾ ਦੀ ਲੋੜ 'ਤੇ ਜ਼ੋਰ ਦਿੱਤਾ।

***ਭਾਜਪਾ 'ਹਿੰਦੂਤਵ' ਲਈ ਯਤਨਸ਼ੀਲ :*** ਭਾਜਪਾ ਦੇ ਨਵੇਂ ਪ੍ਰਧਾਨ ਸ੍ਰੀ ਕੁਸ਼ਾਭਾਊ ਠਾਕਰੇ ਨੇ ਪਾਰਟੀ ਦੀ ਇਹ ਪ੍ਰਤੀਬੱਧਤਾ ਦੁਹਰਾਈ ਹੈ ਕਿ *'ਹਿੰਦੂਤਵ'* ਹੀ ਭਾਰਤੀ ਰਾਸ਼ਟਰਵਾਦ ਹੈ। ਸਭਿਆਚਾਰਕ ਇਨਕਲਾਬ ਦਾ ਅਧਾਰ *'ਹਿੰਦੂਤਵ'* ਹੀ ਹੈ, ਬਾਰੇ ਸਪੱਸ਼ਟ ਕਰਦਿਆਂ ਉਨ੍ਹਾਂ ਆਖਿਆ ਕਿ *'ਹਿੰਦੂਤਵ'* ਦੀ ਪਰਿਭਾਸ਼ਾ ਵਿਚ ਸਾਰੇ ਸਭਿਆਚਾਰਾਂ ਦੀਆਂ ਪਰਿਭਾਸ਼ਾਵਾਂ ਆ ਜਾਂਦੀਆਂ ਹਨ। ਸੱਚੇ ਅਰਥਾਂ ਵਿਚ *'ਹਿੰਦੂਤਵ'* ਹੀ ਭਾਰਤ ਨੂੰ ਅਖੰਡ ਰੱਖ ਸਕਦਾ ਹੈ।

***ਪਾਕਿਸਤਾਨ ਵਿਚ 'ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ' :*** ਪਾਕਿਸਤਾਨ ਦੇ ਪ੍ਰਧਾਨ ਮੰਤਰੀ ਮੀਆਂ ਨਵਾਜ਼ ਸ਼ਰੀਫ ਨੇ ਆਖਿਆ ਹੈ ਕਿ ਸਿੱਖਾਂ ਦੇ ਪਾਕਿਸਤਾਨ ਵਿਚਲੇ ਗੁਰਦੁਆਰਿਆਂ ਦੀ ਸੁਚੱਜੀ ਸਾਂਭ-ਸੰਭਾਲ ਲਈ *'ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ'* ਕਾਇਮ ਕੀਤੀ ਜਾ ਸਕਦੀ ਹੈ, ਜੋ ਕਿ ਪਾਕਿਸਤਾਨ ਸਰਕਾਰ ਅਤੇ ਵਕਫ ਬੋਰਡ ਦੀ ਮਦਦ ਨਾਲ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਲਈ ਜ਼ਿੰਮੇਵਾਰ ਹੋਵੇ।

***ਭਾਰਤ ਤੇ ਪਾਕਿਸਤਾਨ ਪ੍ਰਮਾਣੂੰ ਜੰਗ ਨਾਲ ਤਬਾਹ ਹੋ ਸਕਦੇ ਹਨ :*** ਭਾਰਤ ਵਲੋਂ ਆਪਣੀ ਪ੍ਰਮਾਣੂ ਸਮਰੱਥਾ ਦਾ ਪ੍ਰਗਟਾਵਾ *ਪੰਜ ਪ੍ਰਮਾਣੂ ਧਮਾਕਿਆਂ* ਰਾਹੀਂ ਕਰਨ, ਅਤੇ ਪ੍ਰਿਥਵੀ ਮਿਜ਼ਾਈਲਾਂ ਪਾਕਿਸਤਾਨੀ ਸਰਹੱਦ ਨੇੜੇ ਜਲੰਧਰ ਅਤੇ ਬਠਿੰਡਾ 'ਚ ਤਾਇਨਾਤ ਕਰਨ ਦੀਆਂ ਖ਼ਬਰਾਂ ਹਨ। ਨਾਲੇ ਸਰਹੱਦ ਪਾਰ ਤੋਂ *'ਗ਼ੌਰੀ'* ਮਿਜ਼ਾਈਲ ਦਾ ਤਜ਼ਰਬਾ ਸਾਹਮਣੇ ਆਇਆ ਹੈ। ਮਿਜ਼ਾਈਲ ਪ੍ਰੋਗਰਾਮ ਤੋਂ ਬਹੁਤ ਸਮਾਂ ਪਹਿਲਾਂ ਦੋਨੋਂ ਦੇਸ਼ ਪ੍ਰਮਾਣੂੰ ਤਾਕਤ ਹਾਸਲ ਕਰ ਚੁੱਕੇ ਹਨ ਅਤੇ ਇਸ ਹਾਲਾਤ ਵਿਚ ਅੱਗ ਦੀ ਛੋਟੀ ਮੋਟੀ ਚਿੰਗਾਰੀ ਵੀ ਦੋਨਾਂ ਦੇਸ਼ਾਂ ਦੀ ਸ਼ਾਂਤੀ ਭੰਗ ਕਰ ਸਕਦੀ ਹੈ। ਦੋਨਾਂ ਦੇਸ਼ਾਂ ਦੇ ਵਿਕਾਸ ਲਈ ਜ਼ਰੂਰੀ ਹੈ ਕਿ ਉਹ ਸ਼ਾਂਤਮਈ ਤਰੀਕੇ ਅਪਨਾ ਕੇ ਮਸਲੇ ਹੱਲ ਕਰਨ। ਰੱਖਿਆ ਮੰਤਰੀ ਜਾਰਜ ਫਰਨਾਂਡੇਜ਼ ਨੇ ਚੀਨ ਨੂੰ ਭਾਰਤ ਲਈ ਵਧੇਰੇ ਖ਼ਤਰਾ ਦੱਸਿਆ ਹੈ ਤੇ ਹੁਣ ਭਾਰਤ ਦੇ ਪ੍ਰਮਾਣੂੰ ਸ਼ਕਤੀ ਬਣਨ ਨਾਲ ਲੋਕਾਂ ਦਾ ਹੌਸਲਾ ਬਣਿਆ ਰਹਿ ਸਕੇਗਾ।

***ਅਕਾਲ ਤਖ਼ਤ ਸਾਹਿਬ ਵਲੋਂ ਲੰਗਰ, ਪੰਗਤ 'ਚ ਛਕਾਉਣ ਦੀ ਹਦਾਇਤ :*** ਪੰਜ ਸਿੰਘ ਸਾਹਿਬਾਨ ਵਲੋਂ ਲਏ ਗਏ ਸਾਂਝੇ ਫੈਸਲੇ ਅਨੁਸਾਰ ਲੰਗਰ ਕੇਵਲ ਪੰਗਤ 'ਚ ਬੈਠ ਕੇ ਹੀ ਛਕਿਆ ਛਕਾਇਆ ਜਾਣਾ ਜ਼ਰੂਰੀ ਹੈ ਕਿਉਂਕਿ ਇਹੋ ਪੰਥਕ ਮਰਯਾਦਾ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ। ਇਹ ਹੁਕਮ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੋਂ ਪ੍ਰਭਾਵੀ ਹੈ। ਵਿਦੇਸ਼ਾਂ ਵਿਚ ਇਹ ਹੁਕਮ ਇਕ ਨਵੀਂ ਭਾਵਨਾ ਲੈ ਕੇ ਪੰਥਕ ਪ੍ਰੰਪਰਾਵਾਂ ਨੂੰ ਉੱਚਾ ਕਰੇਗਾ।

***ਪੰਜਾਬ ਸਰਕਾਰ ਵੀ ਹੁਣ ਇੰਟਰਨੈੱਟ 'ਤੇ :*** ਦੁਨੀਆਂ ਭਰ ਦੇ 8 ਕਰੋੜ ਤੋਂ ਵੱਧ ਇੰਟਰਨੈੱਟ ਖਪਤਕਾਰ ਹੁਣ ਇੰਟਰਨੈੱਟ

ਰਾਹੀਂ ਪੰਜਾਬ ਸਰਕਾਰ ਨਾਲ ਰਾਬਤਾ ਰੱਖ ਸਕਣਗੇ ਕਿਉਂਕਿ ਚੰਡੀਗੜ੍ਹ ਦੇ ਉਦਯੋਗ ਭਵਨ 'ਚ ਸਥਿਤ ਵੈਬਸਾਈਟ ਚਾਲੂ ਹੋ ਚੁੱਕਾ ਹੈ। ਇਹ ਵੈਬਸਾਈਟ ਪੰਜਾਬ ਵਿਚ ਸਨਅੱਤੀ ਇਕਾਈਆਂ ਸਥਾਪਤ ਕਰਨ ਵਾਲੇ ਲੋਕਾਂ ਲਈ ਪੰਜਾਬ ਸਰਕਾਰ ਦਾ ਤਾਲਮੇਲ ਕਰਾ ਸਕਣ ਦਾ ਸਾਧਨ ਹੋਵੇਗਾ। ਇਸ ਰਾਹੀਂ ਕੋਈ ਵੀ ਜਾਣਕਾਰੀ 72 ਘੰਟਿਆਂ 'ਚ ਪ੍ਰਾਪਤ ਹੋ ਸਕੇਗੀ।

***ਲੋਕ ਰੋਹ ਅੱਗੇ "ਸੁੰਦਰਤਾ ਮੁਕਾਬਲਾ" ਮੁਲਤਵੀ :*** ਬੰਗਲਾਦੇਸ਼ ਵਿਚ ਇਸਲਾਮ ਧਰਮ ਪ੍ਰਤੀ ਵਫਾਦਾਰ ਲੋਕਾਂ ਵਲੋਂ *"ਮਿਸ ਬੰਗਲਾ ਦੇਸ਼ ਮੁਕਾਬਲਾ-1998"* ਦੇ ਵਿਰੁੱਧ ਜ਼ਬਰਦਸਤ ਰੋਸ ਮੁਜ਼ਾਹਰੇ ਕਾਰਣ ਪ੍ਰਬੰਧਕਾਂ ਨੂੰ ਇਹ ਮੁਕਾਬਲਾ ਮੁਲਤਵੀ ਕਰਨਾ ਪਿਆ। ਲੋਕ ਇਸ ਨੂੰ ਇਸਲਾਮ ਵਿਰੋਧੀ ਕੰਮ ਮੰਨਦੇ ਹਨ। ਬੰਗਲਾਦੇਸ਼ ਦੀ ਸਭ ਤੋਂ ਸੁੰਦਰ ਮੁਟਿਆਰ ਚੁਣਨ ਲਈ ਇਹ ਮੁਕਾਬਲਾ ਢਾਕਾ ਦੇ ਇਕ ਹੋਟਲ ਵਿਚ ਕਰਵਾਇਆ ਜਾਣਾ ਸੀ।

***ਪਹਿਲੀ ਜਮਾਤ ਤੋਂ ਅੰਗਰੇਜ਼ੀ ਲਾਗੂ :*** ਪੰਜਾਬ ਸਰਕਾਰ ਨੇ ਬੱਚਿਆਂ ਨੂੰ ਵਿਦੇਸ਼ੀ ਭਾਸ਼ਾਵਾਂ ਦੇ ਗਿਆਨ ਦਾ ਸੰਚਾਰ ਸ਼ੁਰੂ ਤੋਂ ਕਰਾਉਣ ਲਈ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣਾ ਸ਼ੁਰੂ ਕੀਤਾ ਹੈ। ਇਸ ਨਾਲ ਪੇਂਡੂ ਅਤੇ ਸ਼ਹਿਰੀ ਵਿਦਿਆਰਥੀ ਵਿਚਕਾਰ ਸਿੱਖਿਆ ਦੇ ਪੱਧਰ ਸਬੰਧੀ ਵਿੱਥ ਘੱਟ ਸਕੇਗੀ। ਜਥੇਦਾਰ ਤੋਤਾ ਸਿੰਘ , ਸਕੂਲ ਸਿੱਖਿਆ ਮੰਤਰੀ ਨੇ ਇਹ ਨਿਰਣਾ ਕਰਕੇ ਕਾਮਰੇਡੀ ਪ੍ਰਚਾਰ ਨੂੰ ਪਛਾੜ ਦਿੱਤਾ ਹੈ ਕਿ ਅੰਗਰੇਜ਼ੀ ਪੜ੍ਹਾਉਣ ਨਾਲ ਸਕੂਲਾਂ ਵਿਚ ਪੰਜਾਬੀ ਨੂੰ ਹਾਨੀ ਪਹੁੰਚੇਗੀ। ਗੱਲ ਬੜੀ ਮਜ਼ੇਦਾਰ ਹੈ ਕਿ ਉਧਰ ਪੱਛਮੀ ਬੰਗਾਲ ਵਿਚ ਵੀ ਅੰਗਰੇਜ਼ੀ ਨੂੰ ਪਹਿਲੀ ਤੋਂ ਲਾਗੂ ਕੀਤਾ ਗਿਆ ਹੈ ਪਰ ਪੰਜਾਬ ਦੇ ਮਾਰਕਸਵਾਦੀ ਯਥਾਰਥ ਨੂੰ ਮੰਨਣ ਤੋਂ ਇਨਕਾਰੀ ਹੋ ਕੇ ਹੀ ਸੰਤੁਸ਼ਟ ਹੁੰਦੇ ਹਨ। ■

*ਇਤਿਹਾਸ ਦੇ ਪੰਨੇ*

## ਜਦੋਂ ਪੰਚਮ ਪਾਤਸ਼ਾਹ ਨੇ ਕਿੱਲਾ ਪੁੱਟਿਆ

*ਗੁਰੂ ਅਰਜਨ ਦੇਵ ਜੀ ਦਾ ਅਨੰਦ ਕਾਰਜ ਗੁਰੂ ਦੇ ਅਨਿਨ ਸਿੱਖ ਭਾਈ ਕਿਸ਼ਨ ਚੰਦ ਦੀ ਸਪੁੱਤਰੀ ਗੰਗਾ ਜੀ ਨਾਲ ਹੋਣਾ ਨੀਯਤ ਹੋਇਆ। ਮਰਯਾਦਾ ਅਨੁਸਾਰ ਗੁਰੂ ਸਾਹਿਬ ਆਪਣੇ ਮੁਖੀ ਗੁਰਸਿੱਖਾਂ ਨੂੰ ਨਾਲ ਲੈ ਕੇ ਜਾ ਢੁਕੇ। ਪਿੰਡ ਦੇ ਬ੍ਰਾਹਮਣਾਂ, ਜਾਤ ਅਭਿਮਾਨੀ ਖੱਤਰੀਆਂ ਨੇ ਜਦ ਦੇਖਿਆ ਕਿ ਗੁਰੂ ਸਾਹਿਬ ਨਾਲ ਹਰ ਸ਼ਰੇਣੀ ਦੇ ਗੁਰਸਿੱਖ ਹਨ, ਉਹ ਬਹੁਤ ਕਲਪੇ ਕਿ ਕਿਵੇਂ ਹੋ ਸਕਦਾ ਹੈ ਕਿ ਖੱਤਰੀ ਦੇ ਘਰ ਢੁਕਾਅ ਹੋਵੇ ਅਤੇ ਬਰਾਤ ਵਿਚ ਸ਼ੂਦਰ ਵੀ ਆਉਣ। ਇਸ ਪੁਰ ਪਿੰਡ ਵਾਲਿਆਂ ਪੰਚਾਇਤ ਕੀਤੀ। ਬਰਾਤ ਵਾਪਸ ਮੋੜ ਦੇਣ ਲਈ ਲੱਗੇ ਵਿਉਂਤ ਘੜਣ। ਆਖਰ ਇਹ ਵਿਉਂਤ ਬਣੀ ਕਿ ਇਹ ਕਿਹਾ ਜਾਵੇ ਕਿ ਸਾਡੇ ਪਿੰਡ ਦਾ ਰਿਵਾਜ ਹੈ ਕਿ ਜਦ ਕੋਈ ਵਿਆਹ ਹੁੰਦਾ ਹੈ ਤਾਂ ਲਾੜੇ ਨੂੰ ਕਿੱਲਾ ਨੇਜ਼ੇ ਨਾਲ ਪੁੱਟਣਾ ਪੈਂਦਾ ਹੈ । ਪਰ ਉਨ੍ਹਾਂ ਦੀ ਇਹ ਸ਼ਰਾਰਤ ਹੀ ਸੀ।*

*ਇਕ ਬੇਰੀ ਦਾ ਦਰਖਤ ਉਤੋਂ ਛਿੱਲ ਛਿਲਾ ਕੇ ਕਿੱਲੇ ਦੀ ਤਰ੍ਹਾਂ ਬਣਾ ਦਿੱਤਾ। ਉਹਨਾਂ ਨੂੰ ਨਿਸ਼ਚਾ ਸੀ ਕਿ ਇਹ ਜੜ੍ਹਾਂ ਸਮੇਤ ਕਿਹੜਾ ਪੁੱਟਿਆ ਜਾਣਾ ਹੈ। ਫਿਰ ਆ ਬੇਨਤੀ ਕੀਤੀ। ਗੁਰੂ ਸਾਹਿਬ ਹੱਸ ਪਏ ਤੇ ਨੇਜ਼ਾ ਹੱਥ ਵਿਚ ਲੈ ਕੇ ਘੋੜੇ ਤੇ ਸਵਾਰ ਹੋ ਕੇ ਇਕੋ ਹੀ ਹੱਲੇ ਵਿਚ ਬੇਰੀ ਦਾ ਕਿੱਲਾ ਜੋ ਜੜ੍ਹਾਂ ਸਮੇਤ ਸੀ, ਪੁੱਟ ਕੇ ਰੱਖ ਦਿੱਤਾ। ਇਸ ਪੁਰ ਪੰਡਿਤਾਂ, ਖੱਤਰੀਆਂ ਦੀ ਖਾਨਿਓਂ ਗਈ। ਉਪਰੰਤ ਅਨੰਦ ਕਾਰਜ ਹੋਇਆ। ਬਾਬਾ ਬੁੱਢਾ ਜੀ ਨੇ ਲਾਂਵਾਂ ਪੜ੍ਹੀਆਂ ਤੇ ਭਾਈ ਗੁਰਦਾਸ ਜੀ ਨੇ ਅਨੰਦ ਦੀ ਰਸਮ ਕਰਵਾਈ। ਜਿੱਥੇ ਗੁਰੂ ਸਾਹਿਬ ਇਕ ਮਹਾਨ ਸ਼ਖਸੀਅਤ , ਗੁਰਬਾਣੀ ਦੇ ਪੁੰਜ ਸਨ, ਨਾਲ ਨਾਲ ਘੋੜ ਸਵਾਰੀ, ਸ਼ਸਤਰ ਵਿਦਿਆ ਵਿਚ ਵੀ ਨਿਪੁੰਨ ਸਨ।*

ਸ੍ਰੋਤ : ਇਤਿਹਾਸ ਦਸ ਗੁਰੂ ਸਾਹਿਬਾਨ

ਪ੍ਰਕਾਸ਼ਕ : ਸਾਹਿਬਜ਼ਾਦਾ ਜੁਝਾਰ ਸਿੰਘ ਗੁਰ: ਮਿ: ਕਾਲਜ, ਚੌਤਾ ਕਲਾਂ ( ਰੋਪੜ)

# ਸਮਕਾਲੀ ਵਿਚਾਰ ਵਿਹਾਰ

## ਸਾਬਤ ਕੇਸਾਂ ਬਿਨ ਸੁੰਦਰਤਾ ਨਹੀਂ



*ਹੋਮਿਓਪੈਥੀ ਦੇ ਪ੍ਰਸਿੱਧ ਚਕਿਤਸਕ ਡਾ: ਜਸਵੰਤ ਸਿੰਘ (ਲੁਧਿਆਣਾ) ਹੁਰਾਂ ਇਕ ਭੇਂਟ ਵਿਚ ਦੱਸਿਆ ਹੈ ਕਿ ਉਨ੍ਹਾਂ ਕੋਲ ਨੌਜਵਾਨ ਲੜਕੀਆਂ ਆ ਕੇ ਕੇਸ ਚਿੱਟੇ ਹੋਣ ਦੀ ਸਮਸਿਆ ਦੱਸਦੀਆਂ ਹਨ। ਉਨ੍ਹਾਂ ਵਲੋਂ ਇਹ ਇਲਾਜ ਦੱਸਿਆ ਜਾਂਦਾ ਹੈ ਕਿ ਸਿਰ ਵਿਚ ਮਿੱਟੀ, ਧੂੰਆਂ, ਧੁੱਪ ਆਦਿ ਪੈਣ ਨਾਲ ਕੇਸ ਛੇਤੀ ਚਿੱਟੇ ਹੁੰਦੇ ਹਨ। ਜਿਵੇਂ ਆਦਮੀਆਂ ਦੀ ਦਾੜ੍ਹੀ ਛੇਤੀ ਚਿੱਟੀ ਹੁੰਦੀ ਹੈ ਤੇ ਪਗੜੀ ਦੇ ਕੇਸ ਬਾਅਦ ਵਿਚ। ਇਸ ਤਰਕ ਨੂੰ ਸੁਣ ਕੇ ਕਈ ਲੜਕੀਆਂ ਆਪਣੇ ਕੇਸਾਂ ਨੂੰ ਮਿੱਟੀ, ਧੂੰਏ ਅਤੇ ਧੁੱਪ ਤੋਂ ਬਚਾਉਣ ਦੇ ਯਤਨ ਵਿਚ ਲਗ ਗਈਆਂ ਹਨ। ਹੋਮਿਓਪੈਥੀ ਦਵਾਈ ਵੀ ਦੇਂਦੇ ਹਨ ਤੇ ਨਾਲੇ ਸੁਚੱਜੀ ਸਿਹਤਮੰਦ ਜੀਵਨ ਜਾਚ ਵੀ ਡਾ: ਜਸਵੰਤ ਸਿੰਘ ਹੁਰੀਂ ਦੱਸਦੇ ਹਨ। ਡਾਕਟਰ ਸਾਹਿਬ ਦੀਆਂ ਜੀਵਨ ਯਾਦਾਂ ਕਮਾਲ ਦੀਆਂ ਹਨ। ਲੰਬੇ ਪੂਰੇ ਕੇਸਾਂ ਦੀ ਸੰਭਾਲ ਵਲ ਉਨ੍ਹਾਂ ਕੋਲ ਬੜੇ ਲੋਕ ਆ ਰਹੇ ਹਨ।*

ਅੱਜਕਲ੍ਹ ਵੇਖਣ ਵਿਚ ਆਉਂਦਾ ਹੈ ਕਿ ਚੜ੍ਹਦੀ ਉਮਰ ਦੇ ਮੁੰਡੇ-ਕੁੜੀਆਂ 'ਚ ਪੱਛਮੀ ਕਲਚਰ ਦੇ ਪ੍ਰਭਾਵ ਹੇਠ ਕੇਸ ਮੁੰਨਣ ਦੀ ਭੈੜੀ ਵਾਦੀ ਵਧੀ ਹੈ। ਕੇਸਾਂ ਦੇ ਨਵੇਂ-ਨਵੇਂ ਡਿਜ਼ਾਈਨ ਬਣਾਉਣ ਦੀ ਸੋਚ ਨੂੰ ਅਗਾਂਹਵਧੂ ਦਰਸਾਉਣ ਦੀ ਭਾਵਨਾ ਨੇ ਜ਼ੋਰ ਫੜਿਆ ਹੈ। ਉਨ੍ਹਾਂ ਨੂੰ ਪੁੱਛਣ 'ਤੇ ਇਹੀ ਜੁਆਬ ਮਿਲਦਾ ਹੈ ਕਿ *"ਮਾਡਰਨ"* ਜ਼ਮਾਨੇ 'ਚ ਹੁਣ ਕੇਸਾਂ ਦੇ ਰਵਾਇਤੀ ਫਾਇਦੇ ਘੱਟ ਹਨ। ਹੁਣ ਤਾਂ ਇਸੇ ਵਿਚ ਹੀ ਸਿਹਤ ਤੇ ਸਮਾਜ ਦੀ ਤਰੱਕੀ ਲੁਕੀ ਹੋਈ ਹੈ ਕਿ ਇਕ ਦੂਜੇ ਨੂੰ ਖਿੱਚਣ ਲਈ ਕਿਹੜਾ ਤਰੀਕਾ ਵਰਤਿਆ ਜਾਵੇ।

ਆਪਣੇ ਅਮੀਰ ਵਿਰਸੇ ਤੋਂ ਅਣਜਾਣ ਅਤੇ ਡਾਕਟਰੀ ਵਿਗਿਆਨ ਦੇ ਗਿਆਨ ਤੋਂ ਹੀਣੇ ਫਰਜ਼ੀ ਵਿਦਿਆਰਥੀ (ਮੁੰਡੇ-ਕੁੜੀਆਂ ) ਅਣਜਾਣੇ ਵਿਚ ਹੀ ਆਪਣੀ ਦਿਮਾਗੀ ਤਾਕਤ ਕਮਜ਼ੋਰ ਕਰ ਰਹੇ ਹਨ। ਡਾਕਟਰੀ ਲਾਈਨ ਇਹ ਗੱਲ ਦੱਸਦੀ ਹੈ ਕਿ ਮੋਨੇ ਬੰਦੇ 'ਚ ਦਿਮਾਗੀ ਇਕਾਗਰਤਾ ਕੇਸਾਧਾਰੀ ਨਾਲੋਂ ਕਿਤੇ ਘੱਟ ਹੁੰਦੀ ਹੈ। ਉਂਝ ਵੀ ਸਮਾਜਿਕ ਖੇਤਰ 'ਚ ਝਾਟਾ ਖਿੰਡਾਈ ਫਿਰਦਾ ਬੰਦਾ ਪਾਗਲਾਂ ਦੀ ਕਤਾਰ ਦਾ ਪਾਂਧੀ ਜਿਹਾ ਪ੍ਰਤੀਤ ਹੁੰਦਾ ਹੈ। ਖਾਸ ਕਰ ਕੁੜੀਆਂ ਤਾਂ ਐਵੇਂ ਝੱਲੀਆਂ ਜਿਹੀਆਂ ਲੱਗਦੀਆਂ ਹਨ।ਕਿਸੇ ਵੇਲੇ ਜੇ ਕਿਸੇ ਕੁੜੀ ਦਾ ਪਿਉ ਜਾਂ ਔਰਤ ਦਾ ਪਤੀ ਮਰ ਜਾਂਦਾ ਤਾਂ ਉਹ ਕੇਸ ਮੁੰਨ ਕੇ ਰੋਸ ਜ਼ਾਹਰ ਕਰਦੀ ਹੁੰਦੀ ਸੀ। ਇਸੇ ਤਰ੍ਹਾਂ ਬਦਚਲਨ ਔਰਤਾਂ ਦੀ ਗੁੱਤ ਮੁੰਨ ਦਿੱਤੀ ਜਾਂਦੀ ਸੀ। ਅੱਜ ਬੇਇੱਜ਼ਤ ਹੋਣ 'ਚ ਹੀ ਸ਼ਾਨ ਦਾ ਅਹਿਸਾਸ ਕੀਤਾ ਜਾ ਰਿਹੈ। ਲੰਮੇ ਕੇਸਾਂ ਦਾ ਜੂੜਾ ਜਾਂ ਗੁੱਤ,ਪੰਜਾਬੀ ਸਭਿਆਚਾਰ ਵਿਚ ਸੁੰਦਰ ਹੋਣ ਦਾ ਪ੍ਰਤੀਕ ਹੈ। ਮੁੰਨੀ ਹੋਈ ਗੁੱਤ ਨਾਲ ਲੜਕੀ ਦਾ ਵਿਅਕਤੀਤਵ ਹੀ ਘੱਟ ਜਾਂਦੈ।

*"ਪੱਗ ਦੀ ਲਾਜ ਰੱਖੀ", "ਦਾੜ੍ਹੀ ਦੀ ਲਾਜ ਰੱਖੀ"* ਵਰਗੇ ਅਖਾਣ ਸਾਡੇ ਸਭਿਆਚਾਰ ਦਾ ਹਿੱਸਾ ਹਨ। ਇਨ੍ਹਾਂ ਦੀ ਲਾਜ ਰੱਖਣ ਲਈ ਹੀ ਘੱਟੋ-ਘੱਟ ਬਜ਼ੁਰਗਾਂ ਦੇ ਮੂੰਹ-ਮੁਹਾਂਦਰੇ ਵੇਖ ਲੈਣੇ ਚਾਹੀਦੇ ਹਨ। ਕੁੜੀਆਂ ਵਲੋਂ ਇਹ ਅਹਿਸਾਸ ਕਰਾਉਣਾ ਲੋੜੀਂਦਾ ਹੈ ਕਿ ਅਸੀਂ ਤਾਂ *ਕੇਸਾਧਾਰੀ* ਨਾਲ ਹੀ ਵਿਆਹ ਕਰਾਉਣੈ। ਬੇਇੱਜ਼ਤੀ ਦੀ ਤਾਂਘ 'ਚ ਦੀਵਾਨੇ ਹੋਏ ਮੁੰਡੇ ਕੁੜੀਆਂ ਨੂੰ ਬਜ਼ੁਰਗਾਂ ਦੀਆਂ ਦਾੜ੍ਹੀਆਂ ਦੀ ਮਾੜੀ-ਮੋਟੀ ਸ਼ਰਮ ਹਿਰਦੇ 'ਚ ਵਸਾ ਲੈਣੀ ਚਾਹੀਦੀ ਹੈ। ■

## ਜਥੇਦਾਰ ਹੁਰਾਂ ਦੇ ਹੁਕਮਨਾਮਿਆਂ ਦਾ ਸਵਾਗਤ

ਜੇ ਤੁਸੀਂ *ਗੁਰਮਤਿ ਪ੍ਰਕਾਸ਼* ਪ੍ਰਤੱਕਾ ਪੜ੍ਹਦੇ ਹੋ ਤਾਂ ਉਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਭਾਈ ਰਣਜੀਤ ਸਿੰਘ ਹੁਰਾਂ ਵਲੋਂ ਜਾਰੀ ਕੁਝ ਹੁਕਮਨਾਮਿਆਂ ਦੀ ਨਕਲ ਇੰਨ ਬਿੰਨ ਛਪੀ ਹੈ। ਉਨ੍ਹਾਂ ਵਿਚ ਮੈਰੇਜ ਪੈਲੇਸਾਂ ਵਿਚ ਅਨੰਦ ਕਾਰਜ ਦੀ ਮਨਾਹੀ ਕੀਤੀ ਗਈ ਹੈ, ਘਰ ਜਾਂ ਗੁਰਦੁਆਰਾ ਸਾਹਿਬਾਨ ਵਿਚ ਅਨੰਦ ਰਸਮ ਜਾਂ ਹੋਰ ਸਮਾਗਮ ਕਰਨ ਦਾ ਸੰਦੇਸ਼ ਦਿੱਤਾ ਗਿਆ ਹੈ। ਇਕ ਹੁਕਮਨਾਮੇ ਦੁਆਰਾ ਦੇਸ਼-ਵਿਦੇਸ਼ ਵਿਚ ਗੁਰੂ ਦਾ ਲੰਗਰ ਹੇਠਾਂ ਬੈਠ ਕੇ ਛਕਣ ਨੂੰ ਉਚਿਤ ਦੱਸਿਆ ਗਿਆ ਹੈ। ਢਾਡੀ, ਪ੍ਰਚਾਰਕ , ਰਾਗੀ ਤੇ ਮੁਖੀ ਸੱਜਣ ਆਦਿ ਵੀ ਹੇਠਾਂ ਹੀ ਬੈਠ ਕੇ ਲੰਗਰ ਛਕਣ ਦੇ ਪਾਬੰਦ ਹੋਣਗੇ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਨੂੰ ਵੀ ਇਨ੍ਹਾਂ ਹੁਕਮਨਾਮਿਆਂ ਦੀ ਪਾਲਨਾ ਕਰਨ ਦੀ ਹਦਾਇਤ ਕੀਤੀ ਗਈ ਹੈ।

ਇਕ ਹੋਰ ਨਿਰਣੇ ਅਨੁਸਾਰ ਸ਼੍ਰੋਮਣੀ ਕਮੇਟੀ ਨੇ ਦੇਸ਼-ਵਿਦੇਸ਼ ਦੀਆਂ ਸੰਗਤਾਂ ਵਲੋਂ ਪੁੱਛੇ ਜਾਂਦੇ ਸ਼ੰਕਿਆਂ ਦੀ ਨਿਵਰਤੀ ਲਈ ਅਤੇ ਉਨ੍ਹਾਂ ਦੇ ਉੱਤਰ ਭੇਜਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਿਗਰਾਨੀ ਹੇਠਾਂ ਧਾਰਮਕ ਸਲਾਹਕਾਰ ਕਮੇਟੀ ਬਨਾਉਣ ਦਾ ਨਿਰਣਾ ਕੀਤਾ ਹੈ। ਕੋਈ ਵੀ ਰਹਿਤ ਮਰਯਾਦਾ ਆਦਿ ਬਾਰੇ ਪ੍ਰਸ਼ਨ, ਸਕੱਤਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਅੰਮ੍ਰਿਤਸਰ ਰਾਹੀਂ ਪੁੱਛਿਆ ਜਾ ਸਕਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਹ ਵੀ ਨਿਰਣਾ ਦੇਸ਼-ਵਿਦੇਸ਼ ਦੀਆਂ ਸੰਗਤਾਂ ਨੂੰ ਪਹੁੰਚਾਇਆ ਹੈ ਕਿ ਕੋਈ ਵੀ, ਸਿੱਖ ਹੋ ਕੇ, ਤੰਬਾਕੂ, ਸ਼ਰਾਬ, ਅਫੀਮ ਆਦਿ ਨਸ਼ਿਆਂ ਦੇ ਵਪਾਰ, ਵਰਤੋਂ ਵਿਚ ਨਾ ਪਵੇ। ਐਸਾ ਕੋਈ ਵਪਾਰ ਨਾ ਕੀਤਾ ਜਾਵੇ ਜਿਸ ਨਾਲ ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਹੁੰਦੀ ਹੋਵੇ। ਹਰ ਗੁਰਦੁਆਰਾ ਕਮੇਟੀ ਨੂੰ ਚਾਹੀਦਾ ਹੈ ,ਕ ਉਹ ਸੰਗਰਾਂਦ, ਪੂਰਨਮਾਸ਼ੀ, ਮੱਸਿਆ ਆਦਿ ਦੀ ਸੂਚਨਾ ਦੇ ਬੋਰਡਾਂ ਨਾਲੋਂ ਇਸ ਤਰ੍ਹਾਂ ਦੇ ਹੁਕਮਨਾਮੇ ਅਤੇ ਪੰਥਕ ਨਿਰਣਿਆਂ ਦੀ ਜਾਣਕਾਰੀ ਸੰਗਤ ਨੂੰ ਦੇਣ ਲਈ ਉਚੇਚੇ ਨੋਟਿਸ ਬੋਰਡ ਲਗਵਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਟੀ.ਵੀ. ਚੈਨਲ ਖਰੀਦਣਾ ਜ਼ਰੂਰੀ ਹੋ ਗਿਐ ਤਾਂ ਕਿ ਇਨ੍ਹਾਂ ਨਿਰਣਿਆਂ ਦਾ ਪ੍ਰਸਾਰਣ ਵੀ ਦੂਰ ਦੂਰ ਤੱਕ ਪਹੁੰਚ ਸਕੇ।

## "ਜੈ ਹਨੂੰਮਾਨ" ਸੀਰੀਅਲ ਵਿਚਲੇ ਸੀਨ ਉੱਤੇ ਇਤਰਾਜ਼

ਰਿਸ਼ੀ ਬਾਲਮੀਕ ਦੇ ਪੈਰੋਕਾਰਾਂ ਨੇ ਡੀ.ਡੀ.1 ਤੋਂ ਮੰਗਲਵਾਰ 5 ਮਈ 98 ਨੂੰ ਪ੍ਰਸਾਰਤ ਹੋਏ ਜੈ ਹਨੂੰਮਾਨ ਦੇ ਸੀਰੀਅਲ ਵਿਚ ਨਾਰਦ ਮੁਨੀ ਵਲੋਂ ਹਨੂੰਮਾਨ ਨੂੰ ਦੱਸਣ ਅਤੇ ਫੇਰ ਸਾਫ ਸਪੱਸ਼ਟ ਬਾਲਮੀਕ (ਪਹਿਲਾ ਨਾਮ ਰਤਨਾ) ਕੁਝ ਅਤੀ ਇਤਰਾਜ਼ਯੋਗ ਕੰਮ ਕਰਦਿਆਂ ਦਿਖਾਏ ਜਾਣ ਦੀ ਨਿੰਦਾਯੋਗ ਕਾਰਵਾਈ ਤੇ ਡੂੰਘਾ ਰੋਸ ਪ੍ਰਗਟ ਕੀਤਾ ਹੈ।

ਦੂਰਦਰਸ਼ਨ ਦੇ ਸੈਂਸਰ ਬੋਰਡ ਵਿਚ ਲੱਗੇ ਬੰਦੇ ਇੰਨੇ ਕੁ ਸਿਆਣੇ ਜ਼ਰੂਰ ਹਨ ਕਿ ਉਨ੍ਹਾਂ ਨੂੰ ਇਤਰਾਜ਼ਯੋਗ ਸੀਨ ਦਾ ਪਤਾ ਲੱਗ ਜਾਵੇ। ਸਾਨੂੰ ਤਾਂ ਇਹ ਲਗਦਾ ਹੈ ਕਿ ਕਿਸੇ ਸ਼ਰਾਰਤੀ ਅਨਸਰ ਨੇ ਜਾਣ ਬੁੱਝ ਕੇ ਇਸ ਸੀਨ ਨੂੰ ਪੇਸ਼ ਹੋਣ ਦਿੱਤਾ ਹੈ ਤਾਂ ਕਿ ਸਰਕਾਰ ਲਈ ਮੁਸੀਬਤ ਖੜ੍ਹੀ ਹੋਵੇ।

ਸੰਚਾਰ ਮੰਤਰੀ ਬੀਬੀ ਸੁਸ਼ਮਾ ਸਵਰਾਜ ਅਜੇ ਪੈਰ ਲਾ ਹੀ ਰਹੀ ਹੈ। ਉਸ ਨੂੰ ਬੀ.ਜੇ.ਪੀ. ਦੇ ਬੁਲਾਰੇ ਵਜੋਂ ਹਟਾ ਕੇ ਬੜੀ ਵੱਡੀ ਜ਼ਿੰਮੇਵਾਰੀ ਵਾਲੀ ਕੁਰਸੀ ਦੇ ਕੰਮ ਕਾਰ ਦੇਖਣ ਵਲ ਲੱਗਣ ਦੇਣਾ ਚਾਹੀਦਾ ਹੈ। ਬਾਲਮੀਕੀ ਸਮਾਜ ਦਾ ਰੋਸ ਤਾਂ ਗਲਤ ਨਹੀਂ ਕਿਹਾ ਜਾ ਸਕਦਾ। ਹਾਂ, ਉਨ੍ਹਾਂ ਨੂੰ ਹਿੰਸਕ ਨਹੀਂ ਹੋਣਾ ਚਾਹੀਦਾ । ਸਾੜ ਫੂਕ ਅਤੇ ਲੁਟ ਮਾਰ ਕਰਨ ਨਾਲ ਰੋਸ ਦੀ ਉਚਿਤਤਾ ਘੱਟ ਜਾਂਦੀ ਹੈ।

*(ਵਿਰਸਾ ਬਿਊਰੋ)*

# ਮਹੂਰਤ

-ਜਗਜੀਤ ਸਿੰਘ , ਲੁਧਿਆਣਾ

ਭਾਰਤ ਵਿਚ ਬੱਚੇ ਦੇ ਜਨਮ ਤੋਂ ਲੈ ਕੇ ਮਰਨ ਤੱਕ ਮਹੂਰਤ ਦਾ ਇੰਤਜ਼ਾਰ ਕੀਤਾ ਜਾਂਦਾ ਹੈ। ਵਿਆਹ ਕਰਾਉਣਾ ਹੈ ਤਾਂ ਮਹੂਰਤ, ਕੋਈ ਮਰ ਜਾਵੇ ਤਾਂ ਉਸਦੇ ਸੰਸਕਾਰ ਦਾ ਮਹੂਰਤ। ਕੋਈ ਸ਼ੁਭ ਕੰਮ ਕਰਨਾ ਹੈ ਤਾਂ ਮਹੂਰਤ। ਪੰਡਿਤ ਜੀ, ਜਾਂ ਭਾਈ ਸਾਹਿਬ ਤੋਂ ਪਹਿਲਾਂ ਪੁਛ ਲਵੋ ਕਿ ਨਵ ਜੰਮੇ ਬੱਚੇ ਨੂੰ ਬਾਹਰਲੀ ਹਵਾ ਲਵਾਈ ਜਾਵੇ ਜਾਂ ਨਹੀਂ। ਮਹੂਰਤ ਕਢਾਣਾ ਇਕ ਬ੍ਰਾਹਮਣੀ ਮਾਨਸਿਕ ਸੋਚ ਦਾ ਪ੍ਰਤੀਕ ਹੈ। ਇਸ ਤੋਂ ਪਤਾ ਲਗਦਾ ਹੈ ਕਿ ਕਿਸੇ ਕੰਮ ਨੂੰ ਨੇਪਰੇ ਚਾੜਨ ਲਈ ਦੂਜਿਆਂ ਦੀ ਸਹਾਇਤਾ ਲੋੜੀਂਦੀ ਹੈ।

ਸਾਡੇ ਸਮਾਜ ਵਿਚ ਬਹੁਤ ਸਾਰੇ ਵਹਿਮ ਭਰਮ ਚਾਲੂ ਹਨ। ਜਿਨ੍ਹਾਂ ਵਿਚੋਂ ਇਕ ਮਹੂਰਤ ਕਢਾਣਾ ਵੀ ਭੈੜੀ ਵਾਦੀ ਬਣ ਗਿਆ ਹੈ। ਬੱਚੇ ਦਾ ਨਾਮਕਰਣ ਕਰਨਾ ਹੈ ਤਾਂ ਮਹੂਰਤ। ਬੱਚੇ ਨੇ ਸਕੂਲ ਵਿਚ ਦਾਖਲਾ ਲੈਣਾ ਹੈ ਤਾਂ ਮਹੂਰਤ। ਕਿਸੇ ਸਿਆਣੇ ਜਾਂ ਪੰਡਤ ਨੂੰ ਪੁੱਛ ਕੇ ਕੰਮ ਕਰਨਾ ਰਿਵਾਜ਼ਾਂ ਵਿਚ ਪਾਈ ਜਾਂਦੀ ਇਕ ਖਾਸ ਪ੍ਰਵਿਰਤੀ ਹੈ। ਕਿਸੇ ਇਮਾਰਤ ਦਾ ਉਦਘਾਟਨ ਕਰਨਾ ਹੈ ਤਾਂ ਮਹੂਰਤ । ਕਿਸੇ ਵੱਡੇ ਪਰੋਜੈਕਟ ਨੂੰ ਲੈਣਾ ਹੈ ਤਾਂ ਮਹੂਰਤ। ਦੁਕਾਨ ਖੋਲਣੀ ਹੈ ਤਾਂ ਮਹੂਰਤ। ਮਹੂਰਤ ਕਢਣਾ ਇਕ ਕਮਜ਼ੋਰੀ ਦਾ ਪ੍ਰਤੀਕ ਹੈ। ਅੱਜ ਵੀ ਬਹੁਤ ਸਾਰੀਆਂ ਯੋਜਨਾਵਾਂ ਅਧੂਰੀਆ ਪਈਆਂ ਹਨ ਹਜ਼ਾਰਾਂ ਮੀਲ ਲੰਬੀਆਂ ਸੜਕਾਂ ਦੇ ਪੁੱਲ ਮਹੂਰਤ ਦੀ ਇੰਤਜ਼ਾਰ ਵਿਚ ਹਨ। ਕਿਉਂਕਿ ਕੋਈ ਹਿੰਮਤਵਾਲਾ ਪਹਿਲ ਨਹੀਂ ਕਰਦਾ । ਸਾਡੇ ਕੋਲ ਥੋੜੇ ਸਰੋਤ, ਥੋੜੇ ਹਥਿਆਰ, ਥੋੜੇ ਸੰਦ ਹੋ ਸਕਦੇ ਹਨ ਪਰ ਇਨ੍ਹਾਂ ਸਾਰੀਆਂ ਕਮੀਆਂ ਪੇਸ਼ੀਆਂ ਨੂੰ ਮਹੂਰਤ ਵਰਗੀ ਨਾ ਮੁਰਾਦ ਬਿਮਾਰੀ ਲੱਗੀ ਹੋਈ ਹੈ। ਸਾਡੇ ਕੋਲ ਵਧੀਆ ਮਸ਼ੀਨਰੀ ਨਾ ਸਹੀ। ਥੋੜੇ ਯੰਤਰ, ਛੋਟੇ ਸਾਜ਼ ਵੀ ਵਧੀਆ ਸੰਗੀਤ ਪੈਦਾ ਕਰ ਸਕਦੇ ਹਨ। ਅਸੀਂ ਆਪਣੀ ਹਿੰਮਤ ਨਾਲ ਰੰਬਾ, ਦਾਤਰੀ, ਖੁਰਪਾ ਤੇ ਕਹੀ ਲੈ ਕੇ ਹੀ ਜੇਕਰ ਮੈਦਾਨ ਵਿਚ ਉੱਤਰ ਆਈਏ ਤਾਂ ਅਸੀਂ ਮੈਦਾਨ ਮਾਰ ਸਕਦੇ ਹਾਂ।

*ਸਾਡੇ ਸਮਾਜ ਵਿਚ ਬਹੁਤ ਸਾਰੇ ਵਹਿਮ ਭਰਮ ਚਾਲੂ ਹਨ। ਜਿਨ੍ਹਾਂ ਵਿਚੋਂ ਇਕ ਮਹੂਰਤ ਕਢਾਣਾ ਵੀ ਭੈੜੀ ਵਾਦੀ ਬਣ ਗਿਆ ਹੈ। ਬੱਚੇ ਦਾ ਨਾਮਕਰਣ ਕਰਨਾ ਹੈ ਤਾਂ ਮਹੂਰਤ। ਬੱਚੇ ਨੇ ਸਕੂਲ ਵਿਚ ਦਾਖਲਾ ਲੈਣਾ ਹੈ ਤਾਂ ਮਹੂਰਤ। ਕਿਸੇ ਸਿਆਣੇ ਜਾਂ ਪੰਡਤ ਨੂੰ ਪੁੱਛ ਕੇ ਕੰਮ ਕਰਨਾ ਰਿਵਾਜਾਂ ਵਿਚ ਪਾਈ ਜਾਂਦੀ ਇਕ ਖਾਸ ਪ੍ਰਵਿਰਤੀ ਹੈ। ਕਿਸੇ ਇਮਾਰਤ ਦਾ ਉਦਘਾਟਨ ਕਰਨਾ ਹੈ ਤਾਂ ਮਹੂਰਤ । ਕਿਸੇ ਵੱਡੇ ਪਰੋਜੈਕਟ ਨੂੰ ਲੈਣਾ ਹੈ ਤਾਂ ਮਹੂਰਤ। ਦੁਕਾਨ ਖੋਲਣੀ ਹੈ ਤਾਂ ਮਹੂਰਤ। ਮਹੂਰਤ ਕਢਣਾ ਇਕ ਕਮਜ਼ੋਰੀ ਦਾ ਪ੍ਰਤੀਕ ਹੈ।*

ਮਹੂਰਤ ਦਾ ਇੰਤਜ਼ਾਰ ਵੱਡੀਆਂ ਸ਼ਖਸੀਅਤਾਂ ਨੂੰ ਵੀ ਹੁੰਦਾ ਹੈ । ਜਿਵੇਂ ਸਾਡੇ ਥੀਨ ਡੈਮ ਵਰਗੇ ਕਈ ਹੋਰ ਪਰੋਜੈਕਟ ਨੀਂਹ ਪੱਥਰ ਰੱਖਣ ਤੋਂ ਬਾਅਦ ਇੰਤਜ਼ਾਰ ਕਰ ਰਹੇ ਹਨ। ਦੂਜਾ ਰੋੜ੍ਹ ਆਉਂਦਾ ਏ ਤਾਂ ਸਭ ਕੁਝ ਵਹਾ ਕੇ ਲੈ ਜਾਂਦਾ ਹੈ । ਸਕੂਲ ਦੀ ਇਮਾਰਤ ਬਣ ਗਈ ਹੈ ਪਰ ਕਿਤਾਬਾਂ ਦਾ ਯੋਗਦਾਨ ਪਾਉਣ ਲਈ ਕਿਸੇ ਉੱਚੀ ਸ਼ਖਸੀਅਤ ਤੋਂ ਉਦਘਾਟਨ ਕਰਾਉਣਾ ਹੈ ਭਾਵ ਕਿ ਮਹੂਰਤ ਕਢਾਉਣਾ ਹੈ। ਸਾਡੀਆਂ ਅਨੇਕਾਂ ਸਿੰਜਾਈ ਯੋਜਨਾਵਾਂ, ਬਿਜਲੀ ਯੋਜਨਾਵਾਂ ਮਹੂਰਤ ਦਾ ਇੰਤਜ਼ਾਰ ਕਰ ਰਹੀਆਂ ਹਨ। ਕੋਈ ਆਏਗਾ ਤੇ ਕੌਣ ਪਹਿਲ ਕਰੇਗਾ? ਲੱਖਾਂ ਕਿਊਸਿਕ ਪਾਣੀ, ਲੱਖਾਂ ਮਜ਼ਦੂਰਾਂ ਦੀ ਮਜ਼ਦੂਰੀ ਤੇ ਰੋਜ਼ਗਾਰ, ਕਿਸੇ ਨਾਇਕ ਦੀ ਤਲਾਸ਼ ਵਿਚ, ਹਰ ਵਰ੍ਹੇ ਹਰ ਪਲ ਅਜਾਈਂ ਜਾ ਰਿਹਾ ਹੈ। ਕਰੋੜਾਂ ਰੁਪਏ ਦੇ ਪਰੋਜੈਕਟ ਕਿਸੇ ਮੰਤਰੀ ਮਹੋਦਏ ਦੇ ਮਹੂਰਤ ਨੂੰ ਉਡੀਕ ਰਹੇ ਹਨ। ਹਰ ਪਲ ਹਰ ਸਮਾਂ ਚੰਗਾ ਹੈ। ਕਿਸੇ ਨੂੰ ਉਡੀਕੋ ਨਾ । ਖੁਦ ਰੰਬਾ ਦਾਤਰੀ ਚੁੱਕੋ ਤੇ ਚੰਗੇ ਮਿਸ਼ਨ ਦੇ ਲਈ ਤੁਰ ਪਵੋ। ਤੁਹਾਡੀ ਹਿੰਮਤ ਨੂੰ ਦੇਖ ਕੇ ਤੁਹਾਡੀ ਮੱਦਦ ਲਈ ਹੋਰ ਉਸਾਰੂ ਕੰਮ ਹੋ ਸਕਣਗੇ।

ਸਾਡੇ ਮੰਦਰਾਂ, ਗੁਰਦਵਾਰਿਆਂ ਤੇ ਗਿਰਜਾ ਘਰਾਂ ਵਿਚ ਕ੍ਰੋੜਾਂ ਰੁਪਏ ਪਏ ਹਨ। ਪੇਟ ਦੀ ਰੋਟੀ, ਤਨ ਦੇ ਕਪੜੇ ਅਤੇ ਰਹਿਣ ਲਈ ਮਕਾਨ ਦੇ ਲਈ ਗਰੀਬੀ ਨਾਲ ਮਰਦੇ ਲੋਕਾਂ ਨੂੰ ਕਿਸੇ ਮਹੂਰਤ ਦੀ ਉਡੀਕ ਹੈ। *ਉਦਮ ਅੱਗੇ ਲਛਮੀ, ਪੱਖੇ ਅੱਗੇ ਪੌਣ।* ਸ਼ੁਭ ਕੰਮ 'ਚ ਦੇਰੀ ਕੇਹੀ? ਨੈਤਿਕਤਾ ਦਾ ਦੁਸ਼ਮਣ ਹੈ ਮਹੂਰਤ।

# ਨਿਮਰਤਾ

-ਬਲਵਿੰਦਰ ਸਿੰਘ ਕਾਨ੍ਹਪੁਰ

*ਸ੍ਰ: ਬਲਵਿੰਦਰ ਸਿੰਘ 'ਕਾਨ੍ਹਪੁਰ', ਪ੍ਰਧਾਨ ਸਾਹਿਤਕਾਰ ਸਦਨ, ਬੜੇ ਉੱਘੇ ਕਵੀ, ਲੇਖਕ, ਬੁਲਾਰੇ ਤੇ ਗੁਰਮਤਿ ਅਨੁਸਾਰੀ ਇਨਸਾਨ ਹਨ। ਆਪ ਦੀ ਲਿਖਣ ਸ਼ੈਲੀ ਵਿਚ ਚੇਤਨਾ ਪ੍ਰਵਾਹ ਬੜਾ ਫੁਰਤੀਲਾ ਤੇ ਉਸਾਰੂ ਹੈ। ਹੁਣੇ ਜਿਹੇ ਹੀ ਆਪ ਦੀ ਇਕ ਹੋਰ ਪੁਸਤਕ (ਕਹਾਣੀ ਸੰਗ੍ਰਹਿ) 'ਨਿੱਕੀ ਨਿੱਕੀ ਕਹਾਣੀ' ਪ੍ਰਕਾਸ਼ਤ ਹੋਈ ਹੈ। 17 ਪੁਸਤਕਾਂ ਦੇ ਰਚਿਤਾ ਲੇਖਕ ਨੇ ਇਸ ਪੁਸਤਕ ਵਿਚ ਇਕ ਸੌ ਛੋਟੀਆਂ ਛੋਟੀਆਂ ਕਹਾਣੀਆਂ ਪੇਸ਼ ਕੀਤੀਆਂ ਹਨ। ਸਿੱਖ ਬੁੱਕ ਸੈਂਟਰ, ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ ਤੋਂ 40 ਰੁ: ਭੇਜ ਕੇ 116 ਪੰਨਿਆਂ ਦੀ ਸਜਿਲਦ ਪੁਸਤਕ ਮੰਗਵਾਈ ਜਾ ਸਕਦੀ ਹੈ। ਪਾਠਕਾਂ ਦੀ ਰੁਚੀ ਲਈ ਇਕ ਕਹਾਣੀ ਛਾਪੀ ਜਾ ਰਹੀ ਹੈ।*

*-ਸੰਪਾਦਕ*

ਸਵੇਰੇ-ਸ਼ਾਮ ਹਰ ਵੇਲੇ ਰੌਣਕ ਲੱਗੀ ਰਹਿੰਦੀ ਸੀ ਸੰਤਾਂ ਦੇ ਡੇਰੇ ਤੇ। ਸੰਗਰਾਂਦ, ਮੱਸਿਆ, ਪੂਰਨ ਮਾਸ਼ੀ, ਦਸਵੀਂ ਉੱਤੇ ਤਾਂ ਉਚੇਚੀ ਗਹਿਮਾ ਗਹਿਮੀ ਹੁੰਦੀ ਸੀ। ਗੁਰਪੁਰਬਾਂ ਉੱਤੇ ਤਾਂ ਜਿਵੇਂ ਮੇਲਾ ਹੀ ਲੱਗਾ ਹੁੰਦਾ। ਇਸ ਤੋਂ ਇਲਾਵਾ ਸ਼ਰਧਾਲੂ ਲੋੜਵੰਦਾਂ ਦਾ ਤਾਂਤਾ ਹੀ ਲੱਗਾ ਰਹਿੰਦਾ। ਪੁੱਤਰ ਦੀ ਦਾਤ, ਮੁੰਡੇ ਦੀ ਨੌਕਰੀ, ਧੀ ਦੀ ਕੁੜਮਾਈ ਤੋਂ ਲੈ ਕੇ ਇਸ ਵਾਰੀ ਪੈਲੀ ਵਿਚ ਕੀ ਬੀਜੀਏ ਤੱਕ ਪੁੱਛਣ ਵਾਲੇ ਡੇਰੇ ਉੱਤੇ ਭੀੜ ਲਾਈ ਰੱਖਦੇ। ਸੰਤ ਸਾਧੂ ਸਿੰਘ ਦੇ ਵਿਸ਼ੇਸ਼ ਤਪ-ਅਸਥਾਨ ਦੇ ਬਾਹਰ ਸਭੇ ਮੰਨਤਾਂ ਪੂਰੀਆਂ ਕਰਾਉਣ ਖਾਤਰ ਸੰਤਾਂ ਦੀ ਖਾਤਰ ਕਰਦੇ ਤੇ ਸੇਵਾ ਵਿਚ ਹਾਜ਼ਰ ਹੁੰਦੇ। ਸੰਤ ਜੀ, ਛਪੇ ਹੋਏ ਕਾਗਜ਼ਾਂ ਤੇ ਸ਼ਬਦ, ਅੰਮ੍ਰਿਤ ਵੰਡਦੇ ਰਹਿੰਦੇ, ਖਿੜੇ ਰਹਿੰਦੇ, ਮੁਸਕਰਾਂਦੇ ਰਹਿੰਦੇ।

ਡੇਰੇ 'ਤੇ ਸੰਤ, ਚੇਲੇ ਅਤੇ ਕੀਰਤਨ ਦੇ ਸਿਖਾਂਦਰੂਆਂ ਦਾ ਵੀ ਚੰਗਾ ਜਮਘਟ ਸੀ। ਇਸ ਤੋਂ ਇਲਾਵਾ ਰਾਗੀ, ਢਾਡੀ, ਪ੍ਰਚਾਰਕ ਤੇ ਕਥਾ ਵਾਚਕ ਆਉਂਦੇ ਜਾਂਦੇ ਰਹਿੰਦੇ, ਬੁਲਾਏ, ਬਿਨ ਬੁਲਾਏ ਤੇ ਆਪ ਆਏ। ਜਿਹੜੇ ਚੇਲੇ ਤਰਬੀਅਤ-ਯਾਫ਼ਤਾ ਹੋ ਜਾਂਦੇ, ਉਹ ਆਸ ਪਾਸ ਦੇ ਇਲਾਕੇ ਵਿਚ ਦੁੱਖ-ਸੁਖ ਤੇ ਜਾਂਦੇ। ਇਹਨਾਂ ਵਿਚ ਇਕ ਚੇਲਾ ਸੰਤ ਭਗਵੰਤ ਸਿੰਘ ਸੀ। ਉਹ ਜਦੋਂ ਕੋਈ ਗੱਲ ਕਰੇ ਜਾਂ ਕਿਸੇ ਟੂਰ ਦੀ ਰਿਪੋਰਟ ਜਾਂ ਹਿਸਾਬ ਦੇਵੇ ਤਾਂ ਮੈਂ-ਮੈਂ ਬਹੁਤ ਕਰਿਆ ਕਰਦਾ ਸੀ। ਮੈਂ ਅੰਮ੍ਰਿਤ ਵੇਲੇ ਤਿੰਨ ਵਜੇ ਉੱਠਿਆ, ਮੈਂ ਇਸ਼ਨਾਨ ਕੀਤਾ, ਮੈਂ ਨਿਤਨੇਮ ਕੀਤਾ, ਉਹ ਬਹੁਤ ਬੋਲਦਾ ਸੀ। ਮੈਂ ਚੁੱਪ ਕਰਾ ਦਿੱਤਾ, ਮੈਂ ਉਹਦੇ ਵਰਗੇ ਬਹੁਤ ਦੇਖੇ ਨੇ, ਆਦਿ। ਵੱਡੇ ਮਹੰਤ ਜੀ ਕੋਲ ਜਦੋਂ ਭਗਵੰਤ ਸਿੰਘ ਦੀ ਸ਼ਿਕਾਇਤ ਪੁੱਜੀ ਤਾਂ ਸੰਤਾਂ ਨੇ ਉਸਨੂੰ ਸਮਝਾਇਆ, *"ਦੇਖ ਭਾਈ, ਮੈਂ-ਮੈਂ ਚੰਗੀ ਨਹੀਂ ਹੁੰਦੀ ਨਿਮਰਤਾ ਰੱਖੀਦੀ ਹੈ ਤੇ ਆਪਣੇ ਆਪ ਨੂੰ ਦਾਸ ਆਖੀਦਾ ਹੈ।"*

ਦੋ ਕੁ ਦਿਨ ਹੀ ਲੰਘੇ ਸਨ ਕਿ ਸੰਤ ਭਗਵੰਤ ਸਿੰਘ ਦੀ ਲੜਾਈ ਇਕ ਹੋਰ ਚੇਲੇ ਸੰਤ ਕਰਤਾਰ ਸਿੰਘ ਨਾਲ ਹੋ ਗਈ ਜੋ ਵਿਚਾਰਾ ਇਕ ਲੱਤੋਂ ਲੰਗੜਾ ਸੀ। ਮਸਲਾ ਫੇਰ ਵੱਡੇ ਸੰਤਾਂ ਕੋਲ ਪੁੱਜਾ ਤੇ ਸੰਤਾਂ ਨੇ ਕਿਹਾ, *"ਦੇਖ ਗੁਰਮੁਖਾ! ਤੈਨੂੰ ਉਦੋਂ ਵੀ ਅਜੇ ਸਮਝਾਇਆ ਹੈ ਭਾਈ, ਮਿੱਠਾ ਬੋਲੀਦਾ ਹੈ, ਨਿਮਰਤਾ ਰੱਖੀਦੀ ਹੈ।"* ਤਾਂ ਸੰਤ ਭਗਵਾਨ ਸਿੰਘ ਨੇ ਕਿਹਾ, "ਮਹਾਰਾਜ, ਦਾਸ ਦੀ ਗੱਲ ਸੁਣੋ ਜੀ, ਦਾਸ ਅੰਮ੍ਰਿਤ ਵੇਲੇ ਉਠ ਕੇ ਟੂਟੀ ਤੇ ਅਜੇ ਇਸ਼ਨਾਨ ਕਰ ਹੀ ਰਿਹਾ ਸੀ ਕਿ ਕਰਤਾਰ ਸਿੰਘ ਦਾਸ ਦੀ ਬਾਲਟੀ ਤੇ ਸਾਬਣ ਲੈ ਕੇ ਚਲਦਾ ਬਣਿਆ। ਦਾਸ ਨੇ ਮਨ੍ਹਾ ਕੀਤਾ ਤਾਂ ਉਸਨੇ ਦਾਸ ਨੂੰ ਗਾਲ੍ਹ ਕੱਢੀ। ਦਾਸ ਨੇ ਵੀ ਸੇਵਾ ਕੀਤੀ। ਦਾਸ ਨੂੰ ਸਗੋਂ ਸੇਵਾ ਕਰਦਿਆਂ ਸੱਟ ਵੀ ਲੱਗ ਗਈ। ਆਪ ਜੀ ਦੱਸੋ ਕਿ ਦਾਸ ਦਾ ਕੀ ਕਸੂਰ ਹੈ?

## *'ਸਰਿਤਾ' ਵਿਚ ਧਰਮ ਵਿਰੋਧੀ ਲਿਖਤ*

ਕੁਝ ਸ਼ਿਕਾਇਤਾਂ ਮਿਲੀਆਂ ਹਨ ਕਿ ਹਿੰਦੀ ਮੈਗਜ਼ੀਨ 'ਸਰਿਤਾ' ਵਿਚ ਕਿਸੇ ਮੂਰਖ ਨੇ ਇਹ ਲੇਖ ਲਿਖਿਆ ਹੈ ਕਿ ਈਸਾਈ, ਇਸਲਾਮ, ਬੁੱਧ, ਹਿੰਦੂ ਤੇ ਸਿੱਖ ਧਰਮ ਦੇ ਗ੍ਰੰਥਾਂ ਵਿਚ ਨੈਤਿਕਤਾ ਨਾਂ ਦੀ ਕੋਈ ਚੀਜ਼ ਨਹੀਂ ਹੈ। ਸਰਿਤਾ ਬੜੀ ਪ੍ਰਚੱਲਤ ਪ੍ਰਤਿਕਾ ਹੈ। ਇਸ ਦੇ ਸੰਪਾਦਕੀ ਮੰਡਲ ਨੂੰ ਅਜਿਹੀ ਗੁੰਮਰਾਹਕੁੰਨ ਲਿਖਤ ਛਾਪਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਸੰਸਾਰ ਵਿਚ ਧਰਮਾਂ ਵਲੋਂ ਸਿਖਾਈ ਨੈਤਿਕਤਾ ਕਾਰਣ ਹੀ ਅਮਨ ਅਮਾਨ ਹੈ।

-ਸੰਪਾਦਕ

# ਖ਼ਾਲਸੇ ਦੀਆਂ ਵਿਸ਼ੇਸ਼ਤਾਵਾਂ ਅਤੇ ਆਦਰਸ਼

-ਡਾ:ਇੰਦਰਜੀਤ ਸਿੰਘ 'ਵਾਸੂ', ਮੀਤ ਪ੍ਰਧਾਨ, ਸਾਹਿਤਕਾਰ ਸਦਨ

ਇਸ ਸੰਸਾਰ ਵਿਚਲੇ ਮਨੁੱਖਤਾ ਦੇ ਕਾਫ਼ਲੇ ਵਿਚ ਆਪਣੀ ਵੱਖਰੀ ਦਿੱਖ ਵਾਲੀ ਵਿਲੱਖਣ ਕੌਮ ਦਾ ਨਾਮ ਖ਼ਾਲਸਾ ਹੈ। ਇਸ ਦੇ ਆਦਰਸ਼ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੁਆਰਾ ਘੜੇ ਗਏ। ਇਨ੍ਹਾਂ ਆਦਰਸ਼ਾਂ ਦੀ ਘਾੜਤ ਲਈ ਤਕਰੀਬਨ ਢਾਈ ਸਦੀਆਂ ਦਾ ਸਮਾਂ ਲੱਗਾ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਸਾਰੇ ਸਿੱਖ ਗੁਰੂ ਸਾਹਿਬਾਨ ਦੀ ਸ਼ਬਦ-ਟਕਸਾਲ ਵਿਚੋਂ ਖ਼ਾਲਸੇ ਦੇ ਆਦਰਸ਼ ਘੜੇ ਜਾਂਦੇ ਰਹੇ। ਇਨ੍ਹਾਂ ਆਦਰਸ਼ਾਂ ਦੀ ਸੇਧ, ਮਨੁੱਖ ਨੂੰ ਪਰਮ ਹਕੀਕਤ ਦਾ ਅਨੁਭਵ ਕਰਵਾਉਣਾ ਸੀ ਅਤੇ ਰੱਬ ਤੇ ਉਸ ਦੀ ਅੰਸ਼ ਮਨੁੱਖ ਦੀ, ਅਨੰਤਤਾ ਤੇ ਅਸੀਮਤਾ ਦੀ ਪਹਿਚਾਣ ਕਰਾਉਣਾ ਸੀ। ਇਹੀ ਆਦਰਸ਼ ਹਿੰਦੂ ਧਰਮ ਤੋਂ ਖੁੱਸ ਗਿਆ ਸੀ ਤੇ ਉਹ ਦੇਵਤਿਆਂ ਦੀ ਧੁੰਦਲੀ ਪ੍ਰਣਾਲੀ ਤੇ ਪੁਰੋਹਤਾਈ ਕਰਮ-ਕਾਂਡ ਦੇ ਜਾਲ ਵਿਚ ਫਸ ਕੇ ਮਨੁੱਖ ਦੀ ਪਰਮ ਹਕੀਕਤ ਵੱਲ ਅਗਵਾਈ ਕਰਨ ਵਿਚ ਅਸਫ਼ਲ ਹੋ ਗਿਆ ਸੀ। ਸੋ ਦਸਾਂ ਗੁਰੂ ਪਾਤਸ਼ਾਹਾਂ ਦੀ ਅਗਵਾਈ ਵਿਚ ਮਨੁੱਖੀ ਆਤਮਾ ਨੇ ਕਰਮ-ਕਾਂਡ ਤੋਂ ਮੁਕਤ ਹੋਣ ਲਈ ਤੇ ਆਪਣੀ ਹਕੀਕਤ ਦੀ ਭਾਲ ਲਈ ਜ਼ੋਰਦਾਰ ਹੰਭਲਾ ਮਾਰਿਆ, ਜਿਸ ਦੇ ਫਲਸਰੂਪ ਖ਼ਾਲਸੇ ਦੀ ਸਿਰਜਨਾ ਹੋਈ । ਗੁਰਮਤਿ ਨੇ ਮਨੁੱਖ ਨੂੰ ਆਪਣੀ ਆਤਮਿਕ ਹੋਂਦ ਪ੍ਰਤੀ ਜਾਗਰੂਕ ਕਰਕੇ, ਉਸ ਅੰਦਰ ਸੁੱਤੀ ਦਿੱਵਤਾ ਨੂੰ ਜਗਾ ਕੇ ਇਕ ਨਵੇਂ ਮਾਨਵ ਦਾ ਨਿਰਮਾਣ ਕੀਤਾ, ਜੋ ਗੁਰੂ ਨਾਨਕ ਪਾਤਸ਼ਾਹ ਦੇ ਵੇਲੇ ਗੁਰਮੁਖ ਅਖਵਾਇਆ। ਇਸ ਨਵੇਂ ਮਾਨਵ ਅਰਥਾਤ ਖ਼ਾਲਸੇ ਦੀਆਂ ਵਿਸ਼ੇਸ਼ਤਾਵਾਂ ਤੇ ਆਦਰਸ਼ਾਂ ਦਾ ਸੰਖੇਪ ਵਰਣਨ ਹੇਠ ਲਿਖੇ ਅਨੁਸਾਰ ਕੀਤਾ ਜਾਂਦਾ ਹੈ-

## ਖਾਲਸੇ ਦੀਆਂ ਵਿਸ਼ੇਸ਼ਤਾਵਾਂ

ਖ਼ਾਲਸਾ ਸ਼ਬਦ ਦੇ ਪੰਜ ਅਰਥ, ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਪ੍ਰਸਿੱਧ ਗ੍ਰੰਥ *ਮਹਾਨ ਕੋਸ਼* ਵਿਚ ਪੰਨਾ ੩੭੪ 'ਤੇ ਇਸ ਤਰ੍ਹਾਂ ਦੱਸੇ ਹਨ :

1. ਵਿਸ਼ੁਧ
2. ਬਿਨਾਂ ਮਿਲਾਵਟ ਨਿਰੋਲ, *ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ।।*
3. ਉਹ ਜ਼ਮੀਨ ਜਾਂ ਮੁਲਕ, ਜੋ ਬਾਦਸ਼ਾਹ ਦਾ ਹੋ, ਜਿਸ ਉਤੇ ਕਿਸੇ ਜਾਗੀਰਦਾਰ ਅਥਵਾ ਜ਼ਿਮੀਂਦਾਰ ਦਾ ਹੱਕ ਨਹੀਂ।
4. ਅਕਾਲੀ ਧਰਮ , ਸਿੰਘ ਪੰਥ, ਖ਼ਾਲਸਾ ਧਰਮਧਾਰੀ।
5. ਗੁਰੂ ਨਾਨਕ ਪੰਥ।

ਇਨ੍ਹਾਂ ਅਰਥਾਂ ਦੇ ਪਿਛੋਕੜ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੀ ਬਾਣੀ ਦੀ ਪ੍ਰੇਰਨਾ, ਮਨੁੱਖੀ ਗੌਰਵ ਦੀ ਹੋਂਦ, ਸਿੱਖ ਧਰਮ ਦੇ ਇਤਿਹਾਸ ਤੇ ਦਾਰਸ਼ਨਿਕ ਸਿਧਾਂਤਾਂ ਦੇ ਪ੍ਰਭਾਵ ਨੂੰ ਦੇਖਿਆ ਜਾ ਸਕਦਾ ਹੈ।

### ਰੌਸ਼ਨ ਜ਼ਮੀਰ ਵਾਲਾ

ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਖ਼ਾਲਸਾ ਰੌਸ਼ਨ ਜ਼ਮੀਰ ਵਾਲਾ, ਸੰਜੀਵ ਰੂਹ ਵਾਲਾ, ਸੁਚੇਤ ਆਤਮਾ ਵਾਲਾ ਵਿਅਕਤੀ ਹੈ। ਉਹ ਵਾਹਿਗੁਰੂ ਦੇ ਗਿਆਨ-ਸਰੂਪ ਦਾ ਉਪਾਸ਼ਕ ਹੈ, ਸਿਰਫ਼ ਉਸੇ ਦੀ ਹੀ ਓਟ ਲੈਂਦਾ ਹੈ। ਜਿਸ ਦੇ ਦਿਲ ਵਿਚ ਪੂਰਨ ਜੋਤ ਦਾ ਪ੍ਰਕਾਸ਼ ਹੈ, ਜਿਸ ਦੀ ਸਮੁੱਚੀ ਹਸਤੀ ਪ੍ਰਭੂ ਪ੍ਰਤੀ ਪੂਰਨ ਪ੍ਰੇਮ ਤੇ ਵਿਸ਼ਵਾਸ ਨਾਲ ਸ਼ਿੰਗਾਰੀ ਹੋਈ ਹੈ। ਜਿਵੇਂ :

ਜਾਗਤ ਜੋਤਿ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ।।
ਪੂਰਨ ਪ੍ਰੇਮ ਪ੍ਰਤੀਤ ਸਜੈ
ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।।
ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹ ਏਕ ਪਛਾਨੈ।।
ਪੂਰਨ ਜੋਤ ਜਗੈ ਘਟ ਮੈ
ਤਬ ਖ਼ਾਲਸ ਤਾਹਿ ਨਖਾਲਸ ਜਾਨੈ।। ੧।।

(ਤੇਤੀ ਸਵੱਈਏ ਪਾਤਸ਼ਾਹੀ 10, , ਪੰਨਾ : 712)

### ਸਰੀਰਕ ਹਸਤੀ ਤੋਂ ਪਾਰਗਾਮੀ

ਖ਼ਾਲਸਾ ਉਹ ਵਿਅਕਤੀ ਹੈ, ਜੋ ਸਰੀਰਕ ਹਸਤੀ ਤੋਂ ਪਾਰਗਾਮਤਾ ਪ੍ਰਾਪਤ ਕਰਦਾ ਹੈ, ਜੋ ਕਿਸੇ ਵੀ ਰੂਪ ਵਿਚ ਵਿਅਕਤੀਵਾਦ , ਦੇਹਧਾਰੀ ਦਾ ਉਪਾਸ਼ਕ ਨਹੀਂ, ਜੋ ਸਰੀਰਕ ਰਸਾਂ

ਕਸਾਂ ਤੋਂ ਸੁਤੰਤਰ ਹੈ, ਪਦਾਰਥਕ ਬੰਧਨਾਂ ਤੋਂ ਮੁਕਤ ਹੈ, ਜੋ ਆਤਮਰਸ ਅਥਵਾ ਨਾਮ-ਰਸ ਦਾ ਅਭਿਲਾਖੀ ਹੈ। ਗੁਰਦੇਵ , ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਖਾਲਸੇ, ਅਕਾਲ ਪੁਰਖ ਤੇ ਮੇਰੇ ਵਿਚ ਕੋਈ ਅੰਤਰ ਨਹੀਂ :

ਆਤਸ ਰਸ ਜਿਹ ਜਾਨਈ ਸੋ ਹੈ ਖਾਲਸ ਦੇਵ।
ਪ੍ਰਭ ਮਹਿ, ਮੋ ਮਹਿ ,
ਤਾਸ ਮਹਿ ਰੰਚਕ ਨਾਹਨ ਭੇਦ।।

(ਸਰਬ ਲੋਹ ਗ੍ਰੰਥ)

## ਖ਼ਾਲਸੇ ਦੀ ਸ਼ਕਤੀ ਦਾ ਭੇਦ-ਨਿਆਰਾਪਣ

ਖ਼ਾਲਸੇ ਦੀ ਸ਼ਕਤੀ ਦਾ ਭੇਦ ਉਸ ਦੇ ਨਿਆਰੇਪਣ ਵਿਚ ਤੇ ਉਸ ਦੇ ਜੀਵਨ ਜਿਉਣ ਦੇ ਵਿਲੱਖਣ ਅੰਦਾਜ਼ ਵਿਚ ਹੈ। ਇਹ ਉਸ ਦੀ ਜੀਵਨ-ਜਾਚ ਦੇ ਇਸ ਅਸੂਲ ਵਿਚ ਹੈ ਕਿ ਉਹ ਧਰਮ ਦੇ ਅੰਤਰੀਵ ਅਰਥਾਂ ਨੂੰ ਗ੍ਰਹਿਣ ਕਰੇ, ਨਾ ਕਿ ਕਰਮ-ਕਾਂਡ ਦੇ ਜੰਜਾਲ ਵਿਚ ਫਸੇ। ਇਸੇ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ *'ਬਿਪਰਨ ਕੀ ਰੀਤ'* ਤੋਂ ਵਰਜਿਆ, ਜਿਸ ਤੋਂ ਉਨ੍ਹਾਂ ਦਾ ਭਾਵ ਇਹ ਸੀ ਕਿ ਖ਼ਾਲਸਾ ਕਦੇ ਵੀ ਕਰਮਕਾਂਡ, ਜ਼ਾਤਪਾਤ, ਵਰਗ-ਵੰਡ ਦੇ ਅਧੀਨ ਨਾ ਹੋਵੇ, ਨਹੀਂ ਤਾਂ ਉਸ ਦਾ ਸਮੁੱਚਾ ਆਤਮਿਕ ਬਲ ਜਾਂਦਾ ਰਹੇਗਾ, ਜਿਵੇਂ:

ਜਬ ਲਗ ਖਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਓ ਮੈ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤਿ।
ਮੈ ਨ ਕਰੋਂ ਇਨ ਕੀ ਪ੍ਰਤੀਤ।। (ਸਰਬ ਲੋਹ)

## ਸੰਤ ਸਿਪਾਹੀ ਦਾ ਸਰੂਪ

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਸੰਤ ਸਿਪਾਹੀ ਦਾ ਲਕਬ ਪ੍ਰਦਾਨ ਕੀਤਾ। ਉਨ੍ਹਾਂ ਨੇ ਹਾਕਮ ਸ਼੍ਰੇਣੀ ਦੀ ਵੰਗਾਰ ਦਾ ਟਾਕਰਾ ਕਰਨ ਲਈ ਖ਼ਾਲਸੇ ਵਿਚ ਸੰਤ ਤੇ ਸਿਪਾਹੀ ਦੋਹਾਂ ਦੀਆਂ ਖ਼ੂਬੀਆਂ ਦਾ ਸੰਜੋਗ ਕੀਤਾ। ਉਨ੍ਹਾਂ ਨੇ ਮੁਗ਼ਲ ਰਾਜ ਦੇ ਪਤਨ ਨੂੰ ਅਗਾਊਂ ਹੀ ਅਨੁਭਵ ਕੀਤਾ ਤੇ ਨਵੇਂ ਹਮਲਿਆਂ ਦੀ ਸੰਭਾਵਨਾ ਨੂੰ ਪਛਾਣਿਆ। ਇਸੇ ਕਰਕੇ ਉਨ੍ਹਾਂ ਨੇ ਅਜ਼ਾਦੀ ਦੇ ਘੁਲਾਟੀਏ ਤੇ ਰੱਖਿਅਕਾਂ ਦੀ ਯੋਜਨਾ ਹੀ ਨਾ ਬਣਾਈ, ਸਗੋਂ ਉਨ੍ਹਾਂ ਨੇ ਨੈਤਿਕ ਤੌਰ 'ਤੇ ਮਜ਼ਬੂਤ ਵਿਅਕਤੀਆਂ ਦੀ ਉਸਾਰੀ ਕਰਨ ਦੀ ਯੋਜਨਾ ਵੀ ਤਿਆਰ ਕੀਤੀ, ਤਾਂ ਜੋ ਉਹ ਜੰਗ ਵਿਚ ਪੱਲਾ ਭਾਰੀ ਹੋਣ ਉੱਤੇ ਭ੍ਰਿਸ਼ਟਾਚਾਰ ਤੇ ਨੈਤਿਕ ਪਤਨ ਦਾ ਸ਼ਿਕਾਰ ਨਾ ਹੋ ਜਾਣ।

## ਗ੍ਰਹਿਸਥੀ

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਘਰਬਾਰੀ ਜੀਵਨ ਜੀਣ ਦੀ ਹਦਾਇਤ ਕੀਤੀ। ਖ਼ਾਲਸਾ ਪਵਿੱਤਰ ਜੀਵਨ ਜੀਣ ਵਾਲਾ ਹੈ। ਉਹ ਪ੍ਰਭੂ-ਪ੍ਰਾਪਤੀ ਲਈ ਜੰਗਲਾਂ ਵਿਚ ਨਹੀਂ ਭਟਕਦਾ। ਖ਼ਾਲਸਾ ਤਾਂ ਆਪਣੇ ਆਪ ਨੂੰ ਆਤਮਿਕ ਜੋਗੀ ਬਣਾਉਂਦਾ ਹੈ ਅਤੇ ਸਰੀਰ ਦੀਆਂ ਦੁਸ਼-ਪ੍ਰਵਿਰਤੀਆਂ ਨੂੰ ਵਸ ਵਿੱਚ ਲਿਆ ਕੇ ਪਰਮਾਤਮਾ ਦੀ ਪ੍ਰਾਪਤੀ ਕਰਦਾ ਹੈ, ਜਿਵੇਂ :

ਰੇ ਮਨ ਐਸੋ ਕਰਿ ਸੰਨਿਆਸਾ।।
ਬਨ ਸੇ ਸਦਨ ਸਭੈ ਕਰ ਸਮਝਹੁ
ਮਨ ਹੀ ਮਾਹਿ ਉਦਾਸਾ।।੧।।ਰਹਾਉ।।
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੌ ਲਯਾਵੈ।।
ਤਬ ਹੀ ਆਤਮ ਤਤ ਕੋ ਦਰਸੇ
ਪਰਮ ਪੁਰਖ ਕਹ ਪਾਵੈ।।

(ਸ਼ਬਦ ਹਜ਼ਾਰੇ ਪਾਤਸ਼ਾਹੀ 10, ਪੰਨਾ 709)

ਇਸ ਨਵੀਂ ਨੈਤਿਕਤਾ ਵਿੱਚ ਸੁੱਚਤਾ ਤੇ ਸਿਰਫ਼ ਵਿਆਹ-ਸੰਬੰਧ ਦੇ ਅਸੂਲ ਪ੍ਰਤੱਖ ਹਨ। ਉਨ੍ਹਾਂ ਦੀ ਨੈਤਿਕਤਾ ਉਸ ਪ੍ਰਤਿਗਿਆ 'ਤੇ ਨਿਰਭਰ ਸੀ, ਜੋ ਉਨ੍ਹਾਂ ਦੇ ਗੁਰੂ-ਪਿਤਾ ਨੇ ਉਨ੍ਹਾਂ ਨੂੰ ਦ੍ਰਿੜ੍ਹ ਕਰਵਾਈ :

ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ।।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ।।੫੧।।

(ਦਸਮ ਗ੍ਰੰਥ, ਪੰਨਾ: 842)

## ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਸ ਰੂਪ ਖ਼ਾਲਸਾ

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਨੂੰ ਅਨੰਤ ਮਾਣ, ਬੇਅੰਤ ਵਡਿਆਈ, ਵਿਸ਼ੇਸ਼ ਗੌਰਵ, ਲਾਸਾਨੀ ਮਹੱਤਵ ਅਤੇ ਅਜੋੜ ਰੁਤਬਾ ਪ੍ਰਦਾਨ ਕਰਦਿਆਂ ਹੋਇਆਂ ਆਪਣੇ ਆਪ ਨੂੰ ਖ਼ਾਲਸੇ ਦਾ ਚੇਲਾ ਬਣਾਉਣ ਵਿੱਚ ਆਪਣਾ ਮਾਣ ਸਮਝਿਆ। ਮਨੁੱਖੀ ਇਤਿਹਾਸ ਵਿੱਚ ਕਿਸੇ ਵੀ ਪੈਗ਼ੰਬਰ ਵਲੋਂ ਆਪਣੇ ਪੈਰੋਕਾਰਾਂ ਨੂੰ ਏਨੀਆਂ ਬਖ਼ਸ਼ਿਸ਼ਾਂ ਪ੍ਰਦਾਨ ਨਹੀਂ ਕੀਤੀਆਂ ਗਈਆਂ, ਜਿਵੇਂ :

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸੇ ਮਹਿ ਹਉ ਕਰੋਂ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗਾ।
ਖਾਲਸੇ ਕੇ ਹੌਂ ਸਦ ਸਦ ਸੰਗਾ।
ਖਾਲਸਾ ਮੇਰੋ ਇਸ਼ਟ ਸੁਹਿਰਦ।
ਖਾਲਸਾ ਮੇਰੋ ਕਹੀਅਤ ਬਿਰਦ।
ਖਾਲਸਾ ਮੇਰੋ ਪਿੰਡ ਪਰਾਨ।
ਖਾਲਸਾ ਮੇਰੀ ਜਾਨ ਕੀ ਜਾਨ।
ਰੋਮ ਰੋਮ ਜੋ ਰਸਨਾ ਪਾਊਂ।

ਤਦਪ ਖਾਲਸਾ ਜਸ ਨਹਿ ਗਾਊਂ।
ਹੌਂ ਖਾਲਸੇ ਕੌ ਖਾਲਸਾ ਮੇਰੋ।
ਓਤ ਪੋਤ ਸਾਗਰ ਬੂੰਦੇਰੋ।

(ਸਰਬ ਲੋਹ ਗ੍ਰੰਥ, ਪੰਨਾ : 667)

ਅਸਲ ਵਿੱਚ ਗੁਰੂ ਗੋਬਿੰਦ ਸਿੰਘ ਜੀ ਖ਼ਾਲਸੇ ਦੀ ਹਸਤੀ ਵਿੱਚ ਆਪਣੀ ਹਸਤੀ ਦੀਆਂ ਸਮੁੱਚੀਆਂ ਸ਼ਕਤੀਆਂ ਪ੍ਰਵਾਹਿਤ ਕਰਨਾ ਚਾਹੁੰਦੇ ਸਨ। ਉਹ ਖ਼ਾਲਸੇ ਨੂੰ ਆਪਣੇ 'ਦ੍ਵੈ ਤੋਂ ਏਕ ਰੂਪ' ਹੋ ਚੁੱਕੀ ਹਸਤੀ ਨਾਲ ਇਕਸੁਰ ਕਰਨਾ ਚਾਹੁੰਦੇ ਸਨ। ਉਹ ਖ਼ਾਲਸੇ ਅੰਦਰੋਂ ਉਸ ਦੀ ਸੁੱਤੀ ਦਿੱਵਤਾ ਜਗਾਉਣਾ ਚਾਹੁੰਦੇ ਸਨ। ਇਸੇ ਕਰਕੇ ਉਨ੍ਹਾਂ ਨੇ ਖ਼ਾਲਸੇ ਨੂੰ ਅਕਾਲ ਪੁਰਖ ਦੀ ਫ਼ੌਜ ਕਿਹਾ ਤੇ ਪਰਮਾਤਮਾ ਦੇ ਹੁਲਾਸਮਈ ਹਿਰਦੇ ਦਾ ਉਛਾਲ ਕਹਿ ਕੇ ਸਨਮਾਨਿਆ, ਜਿਵੇਂ :

ਖਾਲਸਾ ਅਕਾਲ ਪੁਰਖ ਦੀ ਫੌਜ।
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।

(ਸਰਬ ਲੋਹ ਗ੍ਰੰਥ)

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਹਸਤੀ ਨੂੰ ਰੱਬ ਦੀ ਸਿਰਜਨਾਤਮਕ ਕਲਾ ਦਾ ਸਰੂਪ ਬਣਾ ਦਿੱਤਾ ਤੇ ਉਸ ਨੂੰ ਕਰਮਸ਼ੀਲ ਤੇ ਗਤੀਸ਼ੀਲ ਹੋ ਕੇ ਗ਼ੁਲਾਮੀ ਦੇ ਬੰਧਨ ਤੋੜ ਕੇ ਸਵਰਾਜ ਦੀ ਪ੍ਰਾਪਤੀ ਵੱਲ ਵੱਧਣ ਲਈ ਉਤਸ਼ਾਹਤ ਕੀਤਾ। ਉਪਰੋਕਤ ਵਿਸ਼ੇਸ਼ਤਾਵਾਂ ਨਾਲ ਓਤਪੋਤ ਕਰ ਕੇ ਆਪ ਜੀ ਨੇ ਖ਼ਾਲਸੇ ਹੇਠ ਲਿਖੇ ਆਦਰਸ਼ਾਂ ਪ੍ਰਤੀ ਆਪਣੇ ਜੀਵਨ ਨੂੰ ਸਮਰਪਤ ਕਰ ਦਿੱਤਾ।

ਖ਼ਾਲਸਾ ਦੇ ਮੁੱਖ ਆਦਰਸ਼ ਸੰਘਰਸ਼ ਪ੍ਰਤੀ ਸਮਰਪਤ ਹੋਣਾ ਹੈ। ਖਾਲਸਾ ਕਿਉਂ ਨਾ ਸੰਘਰਸ਼ਸ਼ੀਲ ਹੋਵੇ। ਖ਼ਾਲਸੇ ਦੇ ਸਿਰਜਨਹਾਰੇ ਦਸਮੇਸ਼ ਪਿਤਾ ਦਾ ਸਮੁੱਚਾ ਜੀਵਨ ਸੰਘਰਸ਼ਮਈ ਸੀ। ਪਰਮਾਤਮਾ ਗ਼ਰੀਬਾਂ ਦਾ ਪ੍ਰਿਤਪਾਲਕ, ਸੰਤਾਂ ਨੂੰ ਸੁਰੱਖਿਅਤਾ ਪ੍ਰਦਾਨ ਕਰਨ ਵਾਲਾ, ਸਮੁੱਚੀ ਪ੍ਰਕਿਰਤੀ ਦਾ ਪਾਲਣਹਾਰ, ਦੀਨ ਦਇਆਲ ਤੇ ਦਇਆ ਦਾ ਖ਼ਜ਼ਾਨਾ ਹੈ, ਜਿਵੇਂ :

ਦੀਨਨ ਕੀ ਪ੍ਰਿਤਪਾਲ ਕਰੈ ਨਿਤ
ਸੰਤ ਉਬਾਰ ਗਨੀਮਨ ਗਾਰੈ।।
ਪੱਛ ਪਸੂ ਨਗ ਨਾਗ ਨਰਾਧਪ
ਸਰਬ ਸਮੇ ਸਭ ਕੋ ਪ੍ਰਿਤਪਾਰੈ।।

(ਅਕਾਲ ਉਸਤਤਿ)

ਉਪਰੋਕਤ ਸੰਘਰਸ਼ਸ਼ੀਲ ਪ੍ਰਵਿਰਤੀਆਂ ਵਾਲੇ 'ਗੁਰੂ' ਦੀ ਪ੍ਰਾਪਤੀ ਵਾਸਤੇ ਖ਼ਾਲਸੇ ਲਈ ਸੰਘਰਸ਼ ਦਾ ਰਾਹ ਹੀ ਜ਼ਰੂਰੀ ਹੈ। ਇਸੇ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੇ ਆਦਰਸ਼ ਨੂੰ ਸਪੱਸ਼ਟ ਕਰਦਿਆਂ ਕਿਹਾ ਕਿ ਮੇਰਾ ਖ਼ਾਲਸਾ ਮੂੰਹ ਵਿੱਚ ਰੱਬ ਦਾ ਨਾਮ ਤੇ ਦਿਲੋਂ ਨੇਕੀ ਲਈ ਯੁੱਧ ਦੀ ਸਪਿਰਟ ਵਾਲਾ ਹੋਵੇਗਾ। ਸਰੀਰ ਨੂੰ ਨਾਸ਼ਵਾਨ ਸਮਝ ਕੇ, ਸਿਫ਼ਤ-ਸਲਾਹ ਦੀ ਬੇੜੀ 'ਤੇ ਚੜ੍ਹ ਕੇ ਦੁਨੀਆਂ ਦੇ ਭਵਸਾਗਰ ਤੋਂ ਪਾਰ ਹੋਵੇਗਾ। ਸਰੀਰ ਨੂੰ ਧੀਰਜ ਅਥਵਾ ਸੰਤੋਖ ਤੇ ਸਹਿਨਸ਼ੀਲਤਾ ਦਾ ਘਰ ਬਣਾ ਕੇ, ਬੁੱਧ ਨੂੰ ਜਲਦੇ ਚਿਰਾਗ ਵਾਂਗ ਰੌਸ਼ਨ ਰੱਖੇਗਾ ਤੇ ਗਿਆਨ ਦੀ ਬਹੁਕਰ ਨਾਲ ਕਾਇਰਤਾ ਨੂੰ ਹੂੰਝ ਕੇ ਬਾਹਰ ਸੁੱਟ ਦੇਵੇਗਾ, ਜਿਵੇਂ :

ਧੰਨ ਜੀਓ ਤਿਹ ਕੋ ਜਗ ਮੈ
ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ।।
ਦੇਹ ਅਨਿੱਤ ਨ ਨਿੱਤ ਰਹੈ
ਜਸੁ ਨਾਵ ਚੜੈ ਭਵ ਸਾਗਰ ਤਾਰੈ।।
ਧੀਰਜ ਧਾਮ ਬਨਾਇ ਇਹੈ ਤਨ
ਬੁਧਿ ਸੁ ਦੀਪਕ ਜਿਉ ਉਜੀਆਰੈ।।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ
ਕਾਤਰਤਾ ਕੁਤਵਾਰ ਬੁਹਾਰੈ।।੨੪੯੨।।

(ਕ੍ਰਿਸ਼ਨ ਅਵਤਾਰ, ਪੰਨਾ 570)

## ਅਨੇਕਤਾ ਵਿੱਚ ਏਕਤਾ ਦੇ ਆਦਰਸ਼ ਦਾ ਅਨੁਆਈ

ਖ਼ਾਲਸਾ ਅਨੇਕਤਾ ਵਿੱਚ ਏਕਤਾ ਦੇ ਆਦਰਸ਼ ਦਾ ਅਨੁਆਈ ਹੈ। ਖ਼ਾਲਸੇ ਦੇ ਵਿਸ਼ਵਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ 'ਤੇ ਆਧਾਰਤ ਹਨ। ਅਕਾਲ ਉਸਤਤਿ ਦਾ ਹੇਠ ਲਿਖਿਆ ਸਵੱਈਆ ਖ਼ਾਲਸੇ ਦਾ ਮਾਰਗਦਰਸ਼ਨ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਸਾਰੀ ਸ੍ਰਿਸ਼ਟੀ ਪਰਮਾਤਮਾ ਦਾ ਸਰਗੁਣ ਸਰੂਪ ਹੈ। ਸੰਸਾਰ ਤੇ ਉਸ ਦੇ ਪ੍ਰਾਣੀ ਪਰਮਾਤਮਾ ਤੋਂ ਹੀ ਉਤਪੰਨ ਹੁੰਦੇ ਹਨ ਤੇ ਉਸ ਵਿੱਚ ਹੀ ਲੀਨ ਹੋ ਜਾਂਦੇ ਹਨ। ਵਾਹਿਗੁਰੂ ਅਤੇ ਉਸ ਦੀ ਰਚਨਾ ਦਾ ਸਬੰਧ ਅੱਗ ਤੇ ਚਿੰਗਾੜੇ, ਮਿੱਟੀ ਤੇ ਜ਼ੱਰੇ, ਸਮੁੰਦਰ ਤੇ ਉਸ ਦੀਆਂ ਲਹਿਰਾਂ ਦੇ ਸਮਾਨ ਹੈ,ਜਿਵੇਂ:

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ
ਨਿਆਰੇ ਨਿਆਰੇ ਹੁਇ ਕੈ,
ਫੇਰਿ ਆਗ ਮੈ ਮਿਲਾਹਿੰਗੇ।।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ
ਧੂਰਿ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ।।
ਜੈਸੇ ਏਕ ਨਾਦ ਤੇ ਤਰੰਗ ਕੋਟ ਉਪਜਤ ਹੈ
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ।।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜ ਸਬੈ ਤਾਹੀ
ਮੈ ਸਮਾਹਿੰਗੇ।।੧੭।।੮੭।।

(ਅਕਾਲ ਉਸਤਤਿ, ਦਸਮ ਗ੍ਰੰਥ, ਪੰਨਾ 18-20)

■

# ਕੰਮ ਦੀਆਂ ਗੱਲਾਂ

-ਭਜਨ ਸਿੰਘ, ਵਿਰਸਾ ਪ੍ਰਿੰਟਰਜ਼

- ☐ ਬਾਵਜੂਦ ਕਿਸੇ ਵਿਤਕਰੇ ਜਾਂ ਨਾਰਾਜ਼ਗੀ ਦੇ, ਆਪਣੇ ਕੰਮ ਪ੍ਰਤੀ ਈਮਾਨਦਾਰ ਰਹਿਣਾ ਚਾਹੀਦਾ ਹੈ ਕਿਉਂਕਿ ਕੰਮ ਇਕ ਪੂਜਾ ਹੈ -**Work is Worship**
- ☐ ਆਪਸ ਵਿਚ ਕਿਸੇ ਵੀ ਸਮੱਸਿਆ ਤੇ ਵਿਚਾਰ ਵਟਾਂਦਰਾ ਕਰਦੇ ਹੋਏ ਆਪਣੇ ਗੁੱਸੇ 'ਤੇ ਕਾਬੂ ਰੱਖਣਾ ਚਾਹੀਦਾ ਹੈ।
- ☐ ਕਿਸੇ ਵੀ ਵੀਰ ਨੂੰ ਸ਼ਰਮਿੰਦਾ ਕਰਨ ਲਈ ਟਾਂਚ ਨਹੀਂ ਕਰਨੀ ਚਾਹੀਦੀ। ਭਾਵ ਨਿੱਜੀ ਅਟੈਕ ਨਹੀਂ ਕਰਨਾ ਚਾਹੀਦਾ।
- ☐ ਆਪਣੇ ਔਗੁਣਾਂ ਨੂੰ ਛੁਪਾਉਣ ਲਈ ਦੂਜੇ ਦੇ ਔਗੁਣਾਂ ਦੀ ਉਦਾਹਰਣ ਨਹੀਂ ਦੇਣੀ ਚਾਹੀਦੀ।
- ☐ ਕੋਈ ਵੀ ਅਜਿਹਾ ਕਾਰਜ ਨਹੀਂ ਕਰਨਾ ਚਾਹੀਦਾ ਜਿਸ ਨਾਲ ਸ਼ਰਮਿੰਦਾ ਹੋਣਾ ਪਵੇ।

*ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥ ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥*

- ☐ ਕਿਸੇ ਵੀਰ ਨਾਲ ਗੱਲ ਕਰਨ ਲੱਗਿਆਂ ਮਜ਼ਾਕ ਵਿਚ ਜਾਂ ਗੁੱਸੇ ਵਿਚ ਆਪਣੀ ਜ਼ਬਾਨ ਉੱਤੇ ਕਾਬੂ ਕਰਨਾ ਚਾਹੀਦਾ ਹੈ ਅਤੇ ਅਸਭਿਅਕ ਸ਼ਬਦ ਨਹੀਂ ਵਰਤਣੇ ਚਾਹੀਦੇ।
- ☐ ਸਮੇਂ ਦੀ ਕਦਰ ਕਰਨੀ ਚਾਹੀਦੀ ਹੈ ਅਤੇ ਡਿਊਟੀ 'ਤੇ ਸਮੇਂ ਸਿਰ ਪੁੱਜਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।
- ☐ ਉੱਦਮੀ ਬੰਦਾ ਕਦੇ ਵੀ ਨਾਕਾਮ ਨਹੀਂ ਹੁੰਦਾ । *ਉੱਦਮ ਅੱਗੇ ਲਛਮੀ ਪੱਖੇ ਅੱਗੇ ਪੌਣ।*
- ☐ ਸਮਾਂ ਕਦੇ ਵੀ ਤੁਹਾਡੀ ਉਡੀਕ ਨਹੀਂ ਕਰੇਗਾ। ਸਮਾਂ ਹੱਥੋਂ ਨਿਕਲ ਜਾਏ ਤਾਂ ਪਛਤਾਣਾ ਪੈਂਦਾ ਹੈ। ਫਿਰ ਇਹੋ ਹੀ ਮੂੰਹੋਂ ਨਿਕਲਦਾ ਹੈ। :

*ਅਬ ਪਛਤਾਏ ਕਿਆ ਹੋਤ, ਜਬ ਚਿੜੀਆਂ ਚੁਗ ਗਈ ਖੇਤ।*

*ਜਾਂ*

*ਨਾਨਕੁ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥*

- ☐ ਦੂਜੇ ਦੇ ਔਗੁਣ ਕੱਢਣ ਲੱਗਿਆਂ ਪਹਿਲਾਂ ਆਪਣੇ ਔਗੁਣਾਂ ਵੱਲ ਝਾਤੀ ਮਾਰ ਲੈਣੀ ਚਾਹੀਦੀ ਹੈ :

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖਿ॥*

■

*ਪ੍ਰੇਰਕ ਪ੍ਰਸੰਗ*

## ਗੁਪਤ ਸੇਵਾ

ਗੁਪਤ ਦਾਨ ਦਾ ਰਿਵਾਜ ਦਿਨੋਂ ਦਿਨ ਵਧਦਾ ਜਾ ਰਿਹਾ ਸੀ। ਇਲਾਕੇ ਵਿਚ ਉਸ ਸੱਜਣ ਦੀ ਮਾਨ ਪ੍ਰਤਿਸ਼ਠਾ ਵੱਧ ਜਾਂਦੀ ਸੀ ਜਿਹੜਾ ਗੁਪਤ ਦਾਨ ਕਰਦਾ ਸੀ। ਕਈ ਵਿਅਕਤੀ ਗੁਪਤ ਦਾਨੀ ਵਜੋਂ ਹੀ ਪ੍ਰਸਿੱਧ ਹੋ ਗਏ ਸਨ। ਗੁਪਤ ਦਾਨ ਦੀ ਪਰਪਾਟੀ ਤੋਂ ਪ੍ਰੇਰਤ ਹੋ ਕੇ ਗੁਪਤ ਸੇਵਾ ਕਰਨ ਦਾ ਨਵਾਂ ਰਿਵਾਜ ਵੀ ਸ਼ੁਰੂ ਹੋ ਗਿਆ। ਕਈ ਸੁਸਾਇਟੀਆਂ ਤੇ ਸਭਾਵਾਂ ਵਿਚ ਆਪਣਾ ਜ਼ਿਕਰ ਕਰਨ ਕਰਵਾਉਣ ਤੋਂ ਬਿਨਾਂ ਹੀ ਕੰਮ ਕਰਦੇ ਰਹਿਣਾ ਇਕ ਨਵਾਂ ਸ਼ੌਕ ਤੇ ਸੁਭਾਅ ਪ੍ਰਫੁੱਲਤ ਹੋਣ ਲੱਗਾ। ਸੁਖਮਨੀ ਸਾਹਿਬ ਦਾ ਪਾਠ ਹੋਵੇ, ਜਲੂਸ ਹੋਵੇ, ਇਸ਼ਤਿਹਾਰ ਦੀ ਤਿਆਰੀ ਹੋਵੇ, ਹੇਮਕੁੰਟ ਜਾਣ ਵਾਸਤੇ ਜੱਥੇ ਦੀ ਤਿਆਰੀ ਹੋਵੇ, ਕਈ ਮੈਂਬਰ ਤਾਂ ਇਸ ਗੱਲੋਂ ਨਰਾਜ਼ ਹੁੰਦੇ ਕਿ 'ਉਨ੍ਹਾਂ ਦਾ ਨਾਮ ਨਹੀਂ ਆਇਆ', 'ਉਹਨਾਂ ਦੀ ਫੋਟੋ ਨਹੀਂ ਛਪੀ' : ਪਰ ਗੁਪਤ ਸੇਵਾ ਕਰਨ ਵਾਲੇ ਵਿਲੱਖਣ ਹੁੰਦਿਆਂ ਬੜੀ ਛੇਤੀ ਪ੍ਰਸਿੱਧ ਹੋ ਗਏ। ਜਿਸ ਦੀ ਫੋਟੋ ਨਾ ਹੋਵੇ, ਜਿਸ ਦਾ ਨਾਮ ਨਾ ਹੋਵੇ, ਜਿਸ ਨੂੰ ਕੋਈ ਸਿਰੋਪਾ ਨਾ ਮਿਲੇ, ਸਮਝੋ ਉਹੀ ਅਸਲ ਸੇਵਾ ਕਰ ਰਿਹੇ। ਗੁਪਤ ਦਾਨ ਵਾਂਗ ਗੁਪਤ ਸੇਵਾ ਦੀ ਨਵੀਂ ਪਰਪਾਟੀ, ਧਾਰਮਕ ਪੱਖ ਤੋਂ ਕਿੰਨੀ ਕੁ ਨਿਸ਼ਕਾਮ ਸੀ, ਇਹ ਨਿਰਣਾ ਅਜੇ ਸੋਚਵਾਨਾ ਦੀ ਸੋਚ ਪ੍ਰਕਿਰਿਆ ਦਾ ਹਿੱਸਾ ਹੀ ਬਣ ਕੇ ਤਿਆਰ ਹੋ ਰਿਹਾ ਸੀ।

-ਬਪੁੜਾ ਸਿੰਘ

# ਏਕੋ ਨਾਮੁ ਧਿਆਇ ਮਨ ਮੇਰੇ।।

-ਰਮੇਸ਼ ਸਿੰਘ, ਜਮਸ਼ੇਦਪੁਰ

ਮੈਨੂੰ ਸਵੇਰੇ ਸੈਰ ਕਰਨ ਦਾ ਸ਼ੌਕ ਹੈ। ਗੁਰੂ ਕਿਰਪਾ ਸਦਕਾ ਸੈਰ ਕਰਦਿਆਂ ਕਦੇ-ਕਦੇ ਇਕ ਸਤਿਸੰਗੀ ਵੀਰ ਨਾਲ ਮੁਲਾਕਾਤ ਹੋ ਜਾਂਦੀ ਹੈ ਤੇ ਸਤਿਸੰਗ ਹੋ ਜਾਂਦਾ ਹੈ। ਅਜ ਫਿਰ ਕੁਝ ਦਿਨਾਂ ਬਾਅਦ ਵੀਰ ਜੀ ਮਿਲ ਗਏ, ਮੈਂ ਕਿਹਾ ਵੀਰ ਜੀ, ਕੁਝ ਸੁਣਾਓ। ਕਹਿਣ ਲੱਗੇ, ਤੇਜ-ਤੇਜ ਚਲੋ, ਸੈਰ ਵੀ ਕਰਦੇ ਹਾਂ ਤੇ ਵਡਿਆਈ ਵੀ ਵੀਚਾਰਦੇ ਹਾਂ। ਮੈਂ ਚੁਪ ਹੋ ਤੁਰਨ ਲਗ ਪਿਆ, ਹੁਣ ਉਨ੍ਹਾਂ ਦੀ ਜਬਾਨੀ ਸੁਣੋ।

1984 ਦੇ operation Blue Star ਤੇ ਫਿਰ ਬਾਅਦ ਵਿਚ ਸਿੱਖ ਵਿਰੋਧੀ ਦੰਗਿਆਂ ਦੀ ਜੋ ਦੁਖਦਾਈ ਹਨੇਰੀ ਚੱਲੀ, ਉਸ ਤੋਂ ਬਾਅਦ ਰਹਿਮਤ ਦੀ ਵਰਖਾ ਵੀ ਹੋਈ। ਬਬੀਹੇ ਵਾਂਗ ਤਾਂਘ ਰੱਖਣ ਵਾਲੇ ਗੁਰਮੁਖ ਜਨਾਂ ਦੀ ਅਰਦਾਸ ....."ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ ......." ਸੁਣੀ ਗਈ, ਪ੍ਰਭੂ ਨੇ ਕਿਰਪਾ ਕਰਕੇ ਰੋਜ਼ ਅੰਮ੍ਰਿਤ ਵੇਲੇ ਕੀਰਤਨ ਰਿਲੇਅ ਦੁਆਰਾ ਅੰਮ੍ਰਿਤ ਰਸ ਪੀਣ ਦਾ ਪ੍ਰਬੰਧ ਕਰ ਦਿੱਤਾ। ਨਾਮ ਰਸੀਏ ਹੁਣ ਪ੍ਰਤੀ ਦਿਨ ਅੰਮ੍ਰਿਤ ਵੇਲੇ ਆਪਣੇ-ਆਪਣੇ ਘਰਾਂ ਵਿਚ ਬੈਠੇ ਮਨ ਦੁਆਰਾ ਹਰਿਮੰਦਰ ਸਾਹਿਬ ਪਹੁੰਚ ਕੇ "ਸਤਿਗੁਰ ਪੁਰਖ ਅੰਮ੍ਰਿਤਸਰ ਵਡਭਾਗੀ ਨਾਵਹਿ ਆਇ", ਗੁਰਬਾਣੀ ਦੇ ਅੰਮ੍ਰਿਤ ਸਰੋਵਰ ਵਿਚ ਇਸਨਾਨ ਕਰਕੇ ਆਨੰਦ ਮਾਣਦੇ ਸਨ, ਦਰਸ਼ਨ-ਇਸ਼ਨਾਨ ਕਰਦੇ ਹਨ, ਸ਼ਬਦ ਦੀ ਵੀਚਾਰ ਕਰ ਕਰ ਕੇ। ਅੱਜ ਅੰਮ੍ਰਿਤ ਵੇਲੇ, ਬਾਣੀ ਦੇ ਬੋਹਿਥ , ਆਦਿ ਗ੍ਰੰਥ ਦੇ ਰਚਨਹਾਰ, ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਕਮਾਲ ਸ਼ਬਦ ਆ ਰਿਹਾ ਸੀ।

**ਏਕੋ ਨਾਮੁ ਧਿਆਇ ਮਨ ਮੇਰੇ।।**
**ਕਾਰਜ ਤੇਰਾ ਹੋਵੈ ਪੂਰਾ**
**ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ।।**

(ਪੰਨਾ 896)

ਗੁਰੂ ਸਾਹਿਬ ਸਾਨੂੰ ਇਸ ਸ਼ਬਦ ਰਾਹੀਂ ਸਿਖਿਆ ਦੇ ਰਹੇ ਹਨ ਕਿ ਭਾਈ ਅਪਨੇ ਮਨ ਨੂੰ ਸਮਝਾਉ ਕਿ ਇਹ ਬਸ ਇਕੋ ਕੰਮ ਕਰੇ, ਜੋ ਸਫਲ ਹੈ, ਕਰਣ ਯੋਗ ਹੈ, ਉਤਪਾਦਕੀ ਹੈ, ਜਿਸ ਵਿਚੋਂ ਸਾਰੇ ਸੁਖ ਉਪਜਣਗੇ, ਦੁਨਿਆਵੀ ਕੰਮ ਵੀ ਪੂਰੇ ਹੋਣਗੇ। ਕੀ ਕੰਮ ਹੈ? ਇਕ ਪ੍ਰਭੂ ਦਾ ਨਾਮ ਧਿਆਉਣਾ, ਉਸ ਦੇ ਗੁਣ ਗਾਣੇ, ਉਸ ਨੂੰ ਆਪਣੀ ਜ਼ਿੰਦਗੀ ਦਾ ਮਕਸਦ ਬਣਾਨਾ, ਉਹ ਸਾਡੀ ਪਹਿਲ ਹੋਵੇ, ਉਹ ਸਾਨੂੰ ਸਭ ਤੋਂ ਉਪਰ ਲੱਗੇ, ਉਸ ਦੇ ਨੇੜੇ ਕਿਸੇ ਨੂੰ ਫੜਕਣ ਨਾ ਦੇਈਏ-"ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਖਿ ਤਰੇ ਨਹੀ ਆਨਿਓ।।" ਇਹ ਕੰਮ (ਬਸ ਇਕੋ ਕੰਮ) ਅਸੀਂ ਕਰਾਂਗੇ ਤਾਂ ਸਾਡੇ ਸਾਰੇ ਕਾਰਜ ਪੂਰੇ ਹੋ ਜਾਣਗੇ। ਮੈਂ ਕਿਹਾ, "ਭਾਈ ਸਾਹਿਬ, ਇਸਦਾ ਮਤਲਬ ਇਹ ਹੋਇਆ ਕਿ ਮੈਂ ਪ੍ਰਭੂ ਦਾ ਨਾਮ ਜਪਾਂਗਾ ਤਾਂ ਮੇਰੇ ਲੜਕੇ ਦਾ ਦਾਖਲਾ ਆਈ ਆਈ ਟੀ ਵਿਚ ਹੋ ਜਾਏਗਾ, ਉਹ ਦੋ ਸਾਲ ਦਾ ਕੋਸ਼ਿਸ਼ ਕਰ ਰਿਹਾ ਹੈ। " ਕਹਿਣ ਲੱਗੇ, " ਨਹੀਂ, ਇਸਦਾ ਮਤਲਬ ਇਹ ਬਿਲਕੁਲ ਨਹੀਂ, ਇਥੇ ਗੁਰੂ ਸਾਹਿਬ ਦਾ ਇਸ਼ਾਰਾ ਉਸ ਕੰਮ ਵੱਲ ਹੈ ਜੋ ਆਪ ਰੋਜ਼ ਰਹਿਰਾਸ ਸਾਹਿਬ ਵਿਚ ਰਸਮ ਸਮਝ ਕੇ ਪੜ੍ਹ ਜਾਂਦੇ ਹੋ ਤੇ ਵਿਚਾਰਦੇ ਨਹੀਂ।

ਅਵਰਿ ਕਾਜ ਤੇਰੈ ਕਿਤੈ ਨ ਕਾਮ।।
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।।

(ਰਹਿਰਾਸ ਸਾਹਿਬ)

ਜਿਸ ਵਲ ਕਬੀਰ ਸਾਹਿਬ ਵੀ ਧਿਆਨ ਖਿਚਦੇ ਹਨ :
ਭਜਹੁ ਗੋਬਿੰਦ ਭੂਲਿ ਮਤ ਜਾਹੁ।।
ਮਾਨਸ ਜਨਮ ਕਾ ਏਹੀ ਲਾਹੁ।। (ਪੰਨਾ 1159)

ਪਰ ਕਮਾਲ ਇਹ ਹੈ ਕਿ ਸਿਮਰਨ ਨਾਲ, ਗੁਰੂ ਦੇ ਚਰਣ ਕਮਲਾਂ ਦਾ ਧਿਆਨ ਧਰਨ ਨਾਲ, ਨਾਮ ਦੀ ਜੋ ਦਾਤ ਪ੍ਰਾਪਤ ਹੋਵੇਗੀ ਉਹ all encompassing ਹੈ, ਉਸ ਤੋਂ ਬਾਹਰ ਕੁਝ ਵੀ ਨਹੀਂ, ਸਾਰੇ ਦੁਨਿਆਵੀ ਸੁਖ-ਆਰਾਮ, demands, desires, ਸਾਰਾ ਕੁਝ ਪ੍ਰਾਪਤ ਹੋਵੇਗਾ, automatically, ਬਗੈਰ ਮੰਗੇ। ਗੁਰਬਾਣੀ ਇਸ ਗੱਲ ਦੀ ਸਾਖੀ ਹੈ :

* ਪਾਰਜਾਤੁ ਇਹੁ ਹਰਿ ਕੋ ਨਾਮ।।
ਕਾਮਧੇਨੁ ਹਰਿ ਹਰਿ ਗੁਣ ਗਾਮ।।
* ਸੋ ਐਸਾ ਹਰਿਨਾਮੁ ਧਿਆਈਐ ਮਨ ਮੇਰੇ
ਜੋ ਸਭਨਾ ਉਪਰਿ ਹੁਕਮੁ ਚਲਾਏ।। ( ਪੰਨਾ : 89)
* ਸਗਲ ਪਦਾਰਥ ਅਸਟ ਸਿਧਿ
ਨਾਮ ਮਹਾਰਸ ਮਾਹਿ।। ( ਪੰਨਾ : 203)
* ਨਾਮ ਜਪਤ ਕਿਛੁ ਬਿਘਨ ਨ ਲਾਗੈ।।
ਨਾਮ ਸੁਣਤ ਜਮ ਦੂਰਹੁ ਭਾਗੈ।।
* ਤ੍ਰਿਸਨਾ ਬੁਝੈ ਹਰਿ ਕੈ ਨਾਮੁ।।

ਜੇਕਰ ਤੁਹਾਡੇ ਲੜਕੇ ਦੇ ਲਾਭ ਹਿੱਤ ਵਿਚ ਹੋਇਆ ਤਾਂ ਆਈ.ਆਈ.ਟੀ. ਦੀ ਚੋਣ ਕਿਹੜੀ ਵੱਡੀ ਗੱਲ ਹੈ, ਪਰ ਜੇ ਨਾ ਹੋਇਆ ਤਾਂ ਇਹ ਸਮਝ ਲੈਣਾ (ਸ਼ਿਕਾਇਤ ਨਾ ਕਰਨ ਲੱਗ ਪੈਣਾ ਕਿ ਨਹੀਂ ਹੋਇਆ) ਇਸਦਾ ਮਤਲਬ ਹੈ ਕਿ ਇਹ ਉਸ ਵਾਸਤੇ ਠੀਕ ਨਹੀਂ, ਜੋ ਠੀਕ ਹੈ, ਪ੍ਰਭੂ ਉਹੀ ਕਰਨਗੇ ਕਿਉਂਕਿ ਗੁਰੂ ਜੀ ਸਮਝਾ ਗਏ ਹਨ ਸਾਨੂੰ –

* ਜੋ ਹੋਆ ਹੋਵਤ ਸੁ ਜਾਨੈ।।
ਪ੍ਰਭੁ ਅਪੁਨੇ ਕਾ ਹੁਕਮ ਪਛਾਨੈ।।

ਹੁਕਮ ਮੰਨਣ ਵਿਚ ਹੀ ਤਾਂ ਸਾਰਾ ਸੁਖ ਹੈ :

* ਜਬ ਲਗ ਹੁਕਮੁ ਨ ਬੂਝਤਾ
ਤਬ ਹੀ ਲਉ ਦੁਖੀਆ।।

ਨਾਲ ਇਹ ਵੀ ਪੱਕਾ ਹੈ ਕਿ ਜੋ ਪ੍ਰਭੂ ਕਰਦਾ ਹੈ ਉਹ ਸਾਡੇ ਭਲੇ ਲਈ ਹੀ ਹੈ :

* ਜੋ ਤੁਮ ਕਰਹੁ ਸੋਈ ਭਲ ਹਮਰੈ....

ਅਸੀਂ ਮਾਇਆ ਵਿਚ ਖੱਚਤ ਹੋ ਕੇ ਭੁਲ ਜਾਂਦੇ ਹਾਂ ਕਿ ਅਸੀਂ ਕਿਤਨੇ ਚਿਰ ਤੋਂ ਇਸ ਮਨੁੱਖਾ ਦੇਹੀ ਦੀ ਆਸ ਲਾ ਕੇ ਬੈਠੇ ਸਾਂ ਕਿ ਇਹ ਮਿਲੇ ਤੇ ਅਸੀਂ ਨਾਮ ਜਪ ਕੇ ਪ੍ਰਭੂ ਨਾਲ ਇਕ-ਮਿਕ ਹੋ ਜਾਈਏ।

ਚਿਰੰਕਾਲ ਇਹ ਦੇਹ ਸੰਜਰੀਆ।।

ਇਕ ਗੱਲ ਹੋਰ ਯਾਦ ਰੱਖਣ ਵਾਲੀ ਹੈ ਕਿ ਮਾਇਆ ਪੂਰੀ ਨਹੀਂ, ਸੁ ਮਾਇਆ ਦੇ ਕਾਰਜ ਵੀ ਪੂਰੇ ਨਹੀਂ ਹੋ ਸਕਦੇ :

ਕਰਿ ਕਰਿ ਥਾਕੇ ਵਡੇ ਵਡੇਰੇ।।
ਕਿਨਹੀ ਨ ਕੀਏ ਕਾਜਿ ਮਾਇਆ ਪੂਰੇ।।

ਪੂਰਾ ਕੇਵਲ ਗੁਰੂ ਹੈ, ਪ੍ਰਭੂ ਹੈ, ਤੇ ਪ੍ਰਭੂ ਦਾ ਕਾਰਜ (ਨਾਮ) ਵੀ ਪੂਰਾ ਹੈ, ਇਹ ਇਕ ਕਾਰਜ ਅਸੀਂ ਕਰ ਲਈਏ, ਫਿਰ ਸਾਨੂੰ ਛੋਟੇ-ਛੋਟੇ ਦੁਨੀਆਵੀ ਕਾਰਜਾਂ ਲਈ ਖਚਤ ਨਹੀਂ ਹੋਣਾ ਪੈਂਦਾ, ਉਨ੍ਹਾਂ ਦੀ ਚਿੰਤਾ ਨਹੀਂ ਕਰਨੀ ਪੈਂਦੀ, ਉਨ੍ਹਾਂ ਲਈ ਪਰੇਸ਼ਾਨ ਨਹੀਂ ਹੋਣਾ ਪੈਂਦਾ, ਉਨ੍ਹਾਂ ਕਰਕੇ ਚਿੰਤਾ ਨਹੀਂ ਹੁੰਦੀ, ਕਿਉਂਕਿ "ਨਾਮ" ਸਾਨੂੰ ਸਮਝਾ ਦੇਂਦਾ ਹੈ, ਸਾਡਾ ਜੀਵਨ ਢੰਗ ਬਣ ਜਾਂਦਾ ਹੈ ਕਿ ਦੁਨਿਆਵੀ ਕੰਮਾਂ ਵਿਚ ਆਪਣੇ ਵਲੋਂ ਚੰਗੇ ਤੋਂ ਚੰਗਾ ਕਰ ਕੇ ਛੱਡ ਦੇਈਏ, ਸਿੱਟਾ ਜੋ ਵੀ ਹੋਵੇਗਾ, ਉਸ ਵਿਚ ਸਾਡਾ ਭਲਾ ਹੈ।

ਗੁਰੂ ਸਾਹਿਬ ਕਹਿੰਦੇ ਹਨ , ਭਾਈ, ਦੁਨਿਆਵੀ ਕਿਸੇ ਬੰਦੇ ਦਾ ਭਰੋਸਾ ਕਰੋਗੇ, ਤੁਹਾਨੂੰ ਪਛਤਾਣਾ ਪਵੇਗਾ ਕਿਉਂਕਿ ਆਪ ਉਸਨੇ ਮਰ ਜਾਣਾ ਹੈ। ਤੁਹਾਡੀ ਕੀ ਮਦਦ ਕਰੇਗਾ ? (ਇਸੇ ਲਈ ਅਸੀਂ ਵਡਭਾਗੀ ਹਾਂ, ਸਾਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਗੁਰੂ ਦੇ ਲੜ ਲਾਇਆ, ਹਮੇਸ਼ਾਂ ਲਈ ਬੰਦੇ ਦੀ ਗੁਲਾਮੀ 'ਚੋਂ ਕੱਢ ਲਿਆ) ਸ਼ਬਦ ਹਮੇਸ਼ਾਂ ਰਹਿਣ ਵਾਲਾ ਹੈ, ਜੁਗੋ-ਜੁਗ ਅਟੱਲ ਹੈ, ਪ੍ਰਭੂ ਦਾ ਰੂਪ ਹੈ, ਧੁਰ ਕੀ ਬਾਣੀ ਹੈ। ਇਸ ਲਈ ਹਮੇਸ਼ਾਂ ਰਹਿਣ ਵਾਲੇ ਪ੍ਰਭੂ ਦੀ ਟੇਕ ਲਵੋ। ਜਦੋਂ ਅਸੀਂ ਪ੍ਰਭੂ ਤੇ ਭਰੋਸਾ ਕਰਦੇ ਹਾਂ, ਸਾਡੀ ਸਾਰੀ ਦੁਨਿਆਵੀ ਆਸ ਖਤਮ ਹੋ ਜਾਂਦੀ ਹੈ, ਕਿਉਂਕਿ ਪਤਾ ਲਗ ਜਾਂਦਾ ਹੈ ਕਿ ਪ੍ਰਭੂ ਦੇ *"ਨਾਮ"* ਤੋਂ ਬਾਹਰ ਤਾਂ ਕੁਝ ਵੀ ਨਹੀਂ। ਗੁਰੂ ਜੀ ਕਹਿੰਦੇ ਜਦੋਂ ਮੈਂ ਉਸ ਇਕ ਦੀ ਆਸ ਲਾਈ, ਵੇਖ ਲੈ ਮੇਰੇ ਮਨ, ਮੈਨੂੰ ਅਚਿੰਤ ਹੀ ਸਹਿਜ ਸੁਭਾਇ ਹੀ, ਗੁਣਾਂ ਦਾ ਖਜ਼ਾਨਾ ਪ੍ਰਭੂ ਮਿਲ ਗਿਆ, ਜਿਵੇਂ ਕਹੀਦਾ ਹੈ :-

ਮੈਂ ਤਾਂ ਕੁਝ ਵੀ ਨਹੀਂ ਕੀਤਾ, ਨਾ ਜਪ, ਨਾ ਤਪ, ਨਾ ਯੋਗ, ਨਾ ਗਿਆਨ। ਬਸ, ਵਾਹਿਗੁਰੂ-ਵਾਹਿਗੁਰੂ ਕਰਦਾ ਰਿਹਾ (ਪਰ ਕੀਤਾ ਇਸ ਤਰ੍ਹਾਂ *"ਹੋਇ ਇਕ ਮਨ ਅਲਖ ਧਿਆਈਐ"... "ਹਰਿਨਾਮਾ ਚਿਤਿ ਲਾਇ")* ਬਸ ਉਹ ਸਾਰੀ ਦੁਨੀਆ ਦਾ ਮਾਲਕ *"ਕੋਟਿ-ਬ੍ਰਹਮੰਡ ਕੋ ਠਾਕੁਰ ਸੁਆਮੀ ਸਰਬ ਜੀਆ ਕਾ ਦਾਤਾ ਰੇ"* ਉਸ ਨਾਲ ਮੇਰੀ ਮੁਲਾਕਾਤ ਹੋ ਗਈ। ਜਿਵੇਂ ਰਾਤ ਤੁਰਦਿਆਂ ਕੋਈ ਮਿਲ ਜਾਏ।

ਮੁਲਾਕਾਤ ਹੋ ਗਈ, ਤਾਂ ਪਤਾ ਚੱਲ ਗਿਆ, ਭਾਈ, ਇਹ ਜਿਸ ਨਾਲ ਮੇਰੀ ਮੁਲਾਕਾਤ ਹੋਈ ਹੈ, ਇਹੀ ਤਾਂ ਸਾਰੀ ਦੁਨੀਆਂ ਦਾ ਮਾਲਿਕ ਹੈ, ਕਰਨ-ਕਰਾਵਨਹਾਰ ਹੈ, ਸਭ ਕੁਝ ਤਾਂ ਉਸੇ ਦੇ ਹੱਥ ਹੈ, ਬਸ ਫਿਰ ਮੈਂ ਇਹ ਉਸ ਦੇ ਚਰਨ ਕਮਲਾਂ ਦੀ ਸ਼ਰਣ ਵਿਚ ਚਲਾ ਗਿਆ, ਮੇਰੇ ਗੁਰੂ ਨੇ ਮੇਰੇ ਤੇ ਕਿਰਪਾ ਕੀਤੀ *: "ਚਰਨ ਕਮਲ ਗੁਰ ਆਸਰਮ ਦੀਆ"* ਉਸਨੇ ਮੇਰੇ ਸਾਰੇ ਬੰਧਨ ਕਟ ਕੇ, ਪੰਜਾਂ ਚੋਰਾਂ ਤੋਂ, ਲੋਕ ਪਚਾਰੇ ਤੋਂ, ਮੈਨੂੰ ਆਸ਼ਰਮ ਬਣਾ ਕੇ ਆਪਣੇ ਚਰਣ ਕਮਲਾਂ ਵਿਚ ਨਿਵਾਸ ਬਖਸ਼ ਦਿੱਤਾ ਤੇ ਕਿਹਾ, ਬਸ, ਹੁਣ ਤੂੰ ਨਾਮ ਜਪਿਆ ਕਰ । ਬਸ ਮੈਂ ਫਿਰ ਮਨ ਤੇ ਤਨ ਨਾਲ ਉਸ ਪ੍ਰਭੂ ਨੂੰ ਧਿਆਉਣ ਲਗ ਪਿਆ। ਮਨ ਵਿਚ ਹਰ ਵੇਲੇ ਉਸਦੀ ਮਿੱਠੀ-ਮਿੱਠੀ ਨਿੱਘੀ ਯਾਦ ਰਹਿੰਦੀ ਹੈ ਤੇ ਤਨ ਵਿਚ ਵੀ।

ਅਵਰ ਓਟ ਮੈ ਸਗਲੀ ਦੇਖੀ
ਇਕ ਤੇਰੀ ਓਟ ਰਹਾਈਐ।।

ਹੁਣ ਪਤਾ ਲਗ ਗਿਆ ਹੈ *"ਤੂੰ ਅਡੋਲ ਕਦੇ ਡੋਲਹਿ ਨਾਹੀ.."* ਮੈਨੂੰ ਕਾਹਦੀ ਚਿੰਤਾ ? ਉਸਨੇ ਸਾਰੀ ਦੁਨੀਆਂ ਬਣਾਈ ਹੈ, ਉਹ ਕਰਤਾ ਹੈ, ਉਸ ਤੋਂ ਵੱਡਾ ਕੋਈ ਹੋ ਨਹੀਂ ਸਕਦਾ, ਫਿਰ ਮੈਂ ਕਿਉਂ ਕਿਸੇ ਛੋਟੇ ਕੋਲ ਜਾਣ ਦੀ ਮੂਰਖਤਾਈ ਕਰਾਂ, ਜਦੋਂ ਮੇਰੇ ਗੁਰੂ ਨੇ ਮੈਨੂੰ ਖੋਲ੍ਹ ਕੇ ਸਮਝਾ ਦਿੱਤਾ ਹੈ :

ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ।।
ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨਾ ਦੀਸੈ ਕੋਇ।।

(ਪੰਨਾ : 46)

ਹੋਰ ਕਮਾਲ ਦੀ ਗੱਲ, ਉਸਦੇ ਸਿਮਰਨ ਨਾਲ ਨਾਮ ਦਾ

ਖ਼ਜ਼ਾਨਾ ਹੱਥ ਆ ਜਾਏਗਾ, ਜਿਸ ਨਾਲ ਮੇਰਾ ਹਲਤ ਪਲਤ ਦੋਵੇਂ ਸੰਵਰ ਜਾਣਗੇ। ਉਹ ਕਦੇ ਮੁਕਣਾ ਨਹੀਂ। ਜਿੰਨਾਂ ਖਰਚਾਂਗਾ, ਉਤਨਾ ਵਧੇਗਾ, ਕਦੇ ਤੋਟ ਆਉਣੀ ਨਹੀਂ, ਉਸ ਨਾਲ ਮੈਨੂੰ ਪ੍ਰਭੂ ਦੇ ਦਰਬਾਰ ਵਿਚ ਇੱਜ਼ਤ ਮਾਣ ਪ੍ਰਾਪਤ ਹੋਵੇਗਾ ਤੇ ਮੇਰੀ ਲਾਜ ਰਹੇਗੀ *(ਹਰਿ ਸਿਮਰਤ ਤੇਰੀ ਲਾਜ ਰਹੈ)* ਤੇ ਪ੍ਰਭੂ ਰਖਿਆ ਕਰਨਗੇ, ਸੰਸਾਰ ਸਾਗਰ ਚੋਂ ਪਾਰ ਉਤਾਰਨਗੇ, ਕਿਉਂਕਿ ਸੇਵਕਾਂ ਦੀ ਲਾਜ ਰਖਦੇ ਹਨ, ਜਿਵੇਂ ਗੁਰੂ ਸਾਹਿਬ ਨੂੰ ਕਿਹਾ ਹੈ :

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।।
ਜੀਵਤ ਸਾਹਿਬੁ ਸੇਵਿਓ
ਅਪਨਾ ਚਲਤੇ ਰਾਖਿਓ ਚੀਤਿ।। (ਪੰਨਾ : 1000)

ਬਸ਼ਰਤੇ ਅਸੀਂ ਆਪਣਾ ਕੰਮ ਕਰਦੇ ਰਹੀਏ । ਪਿਆਰ ਨਾਲ-ਏਕੋ ਨਾਮੁ ਧਿਆਇ ਮਨ ਮੇਰੇ।।

(ਪੰਨਾ 896)

ਨਾਮ ਦੀ ਪੜ੍ਹਾਈ, ਜ਼ਿੰਦਗੀ ਵਿਚ ਪ੍ਰਗਟ ਹੋਣੀ ਜ਼ਰੂਰੀ ਹੈ, ਵਰਨਾ ਇਸਦੀ ਸਚਾਈ ਅਸੀਂ ਨਹੀਂ ਦੇਖ ਸਕਦੇ, ਇਸਦੀ ਤਾਕਤ ਦਾ ਅਹਿਸਾਸ ਨਹੀਂ ਹੋ ਸਕਦਾ। ਸਾਨੂੰ ਕੀ ਕਰਨਾ ਚਾਹੀਦਾ ਹੈ ? ਨਾਮ ਦੀ ਪੜ੍ਹਾਈ ਹੈ-ਸਾਰਿਆਂ ਦੀ ਚਰਣ ਧੂੜ ਬਣ ਜਾਈਏ- "ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ"।। ਇਹ ਸ਼ਰਤ ਹੈ ਪ੍ਰਭੂ ਨੂੰ ਮਿਲਣ ਦੀ। ਇਹ ਗੁਰੂ ਕਿਰਪਾ ਸਦਕਾ ਹੋ ਜਾਏ, ਫਿਰ ਸਾਰੀ ਦੁਨੀਆਂ ਦਾ ਮਾਲਕ ਆਪ ਚਲ ਕੇ ਸਾਡੇ ਘਰ ਆ ਜਾਏਗਾ।

ਆਪੇ ਮੇਲਿ ਲਏ ਸੁਖਦਾਤਾ
ਆਪਿ ਮਿਲਿਆ ਘਰਿ ਆਏ।। (ਪੰਨਾ : 245)

ਸਾਨੂੰ ਕਿਤੇ ਜਾਣਾ ਨਹੀਂ ਪਵੇਗਾ। ਬਸ ਅਸੀਂ ਆਪਣਾ ਕੰਮ ਕਰਦੇ ਰਹੀਏ। ਉਸਦੀ ਯਾਦ, ਉਸ ਅਗੇ ਅਰਦਾਸ *(ਲਾਵਹੁ ਅਪਣੀ ਚਰਣੀ)*, ਤੇ ਉਸਦੀ ਹਜ਼ੂਰੀ ਵਿਚ ਹੱਥ ਬੰਨ੍ਹ ਕੇ ਉਸਦੇ ਚਰਣਾਂ ਤੇ ਢੱਠੇ ਰਹੀਏ-

ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ।।

ਗੁਰੂ ਸਾਹਿਬ ਕਹਿੰਦੇ ਹਨ ਕਿ ਭਾਈ ਇਹੋ ਕੰਮ ਸਫਲ ਕੰਮ ਹੈ, ਉਤਪਾਦਕੀ ਹੈ, ਸਾਡੀ ਜ਼ਿੰਦਗੀ ਦਾ ਮਕਸਦ ਹੈ, ਸਭ ਤੋਂ ਜ਼ਰੂਰੀ ਹੈ, ਸਭ ਨੂੰ ਲੋੜੀਂਦਾ ਹੈ।

ਮੈਂ ਵੀਰ ਜੀ ਦੇ ਚਰਣ ਪਕੜ ਲਏ, ਮੈਂ ਕਿਹਾ ਆਪਣੀ ਚਰਣ ਧੂੜ ਬਖਸ਼ੋ, ਅਜ ਇਕ ਹੋਰ ਸ਼ਬਦ ਵਿਚ ਇਹ ਹੁਕਮ ਵੀ ਆਇਆ ਹੈ।

ਜੋ ਹਰਿਨਾਮੁ ਧਿਆਇਦੇ ਤਿਨ ਦਰਸਨ ਦੀਜੈ।।
ਹਮ ਤਿਨ ਕੇ ਚਰਣ ਪਖਾਲਦੇ
ਧੂੜ ਘੋਲਿ ਘੋਲਿ ਪੀਜੈ।।

ਵੀਰ ਜੀ ਝਟ ਪਰ੍ਹੇ ਹਟ ਗਏ ਤੇ ਕਹਿਣ ਲੱਗੇ, ਮੈਂ ਨਾਮ ਨਹੀਂ ਜਪਦਾ, ਮੈਨੂੰ ਤਾਂ ਨਾਮ ਜਪਣਾ ਆਉਂਦਾ ਹੀ ਨਹੀਂ, ਮੇਰੀ ਹਾਲਤ ਤਾਂ ਇਹ ਹੈ :

ਹਉ ਅਪਰਾਧੀ ਗੁਨਹਗਾਰ......।।

ਆਪ ਮੇਰੇ ਲਈ ਅਰਦਾਸ ਕਰੋ ਮੇਰਾ ਮਨ ਪੂਰੀ ਤਰ੍ਹਾਂ ਇਹ ਮੰਨ ਜਾਏ ਕਿ ਮੇਰਾ ਸਭ ਤੋਂ ਵਡਾ ਕੰਮ ਹੈ :

ਏਕੋ ਨਾਮੁ ਧਿਆਇ ਮਨ ਮੇਰੇ।।

ਕਰੋਗੇ ਨਾ ?

■

## ਵਾਪਸੀ ਤੋਹਫਾ

*ਦਾਸ ਨੂੰ ਅੰਮ੍ਰਿਤਸਰ ਵਿਚ ਇਕ ਪਬਲਿਕ ਸਕੂਲ ਜਾਣ ਦਾ ਮੌਕਾ ਮਿਲਿਆ। ਪ੍ਰਿੰਸੀਪਲ ਸਾਹਿਬ ਜੀ ਨਾਲ ਬੱਚਿਆਂ ਵਿਚ ਆ ਰਹੀ ਨੈਤਿਕ ਗਿਰਾਵਟ ਦੇ ਸੰਬੰਧ ਵਿਚ ਜਾਗਰੂਪਤਾ ਲਿਆਉਣ ਲਈ ਵਿਚਾਰਾਂ ਚਲੀਆਂ। ਉਹਨਾਂ ਦੱਸਿਆ ਕਿ ਸਾਡੇ ਸਕੂਲ ਦੇ ਬੱਚਿਆਂ ਨੇ ਆਪਣੇ ਆਪਣੇ ਜਨਮ ਦਿਨ ਤੇ ਆਏ ਸਾਰੇ ਮਿੱਤਰਾਂ, ਰਿਸ਼ਤੇਦਾਰਾਂ ਤੇ ਹੋਰ ਸਕੇ ਸੰਬੰਧੀਆਂ ਨੂੰ "ਸਾਡਾ ਵਿਰਸਾ ਸਾਡਾ ਗੌਰਵ" ਦੀ ਇਕ-ਇਕ ਕਾਪੀ "ਵਾਪਸੀ ਤੋਹਫੇ" ਵਜੋਂ ਦੇਣ ਦੀ ਲੀਹ ਤੋਰੀ ਹੈ। ਜੇ ਅੱਜ ਹਰ ਖਾਲਸਾ ਸਕੂਲ ਦੇ ਪ੍ਰਿੰਸੀਪਲ, ਅਧਿਆਪਕ ਤੇ ਸਿੱਖ ਪਰਿਵਾਰ ਆਪਣੇ ਬੱਚਿਆਂ ਦੇ ਜਨਮ ਦਿਨ ਇਸ ਢੰਗ ਨਾਲ ਮਨਾਉਣ ਲੱਗ ਪੈਣ ਤਾਂ ਪੰਥ ਦੀ ਪਨੀਰੀ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਨ ਦਾ ਇਹ ਇਕ ਸਾਰਥਕ ਯਤਨ ਹੋਵੇਗਾ।*

*-ਚਿਰਜੀਵ ਸਿੰਘ , ਗੁਰਦਾਸਪੁਰ*

# ਆਪਣਿਆਂ ਦੀ ਉਡੀਕ (ਨਾਵਲ)

## ਕਰਤਾ: ਕਰਮਜੀਤ ਸਿੰਘ (ਔਜਲਾ)

## ਪ੍ਰਕਾਸ਼ਕ : ਸਾਹਿਤ ਸੰਸਥਾਨ, ਜੋਸ਼ੀ ਨਗਰ, ਲੁਧਿਆਣਾ

**ਸਾਲ : 1997, ਪੰਨੇ :160 ,ਸਜਿਲਦ ਮੁੱਲ : 100 ਰੁਪਏ।**

ਨਾਵਲ ਕਲਾ ਪੰਜਾਬੀ ਸਾਹਿਤ ਵਿਚ ਲਿਆਉਣ ਵਾਲੇ ਭਾਈ ਵੀਰ ਸਿੰਘ ਸਨ, ਜਿਨ੍ਹਾਂ ਦਾ *ਸੁੰਦਰੀ* ਨਾਵਲ, ਸ਼ਾਇਦ ਸਭ ਤੋਂ ਵੱਧ ਛਪਿਆ ਤੇ ਪੜ੍ਹਿਆ ਗਿਆ ਹੈ। ਪੰਜਾਬੀ ਤੇ ਹਿੰਦੀ ਵਿਚ ਮਹਾਂ ਕਾਵਿ ਦਾ ਜੋ ਸਥਾਨ ਰਿਹੈ, ਉਹੋ ਹੀ ਅੰਗਰੇਜ਼ੀ ਸਾਹਿਤ ਵਿਚ ਨਾਵਲ ਦਾ ਸਥਾਨ ਹੈ। ਸ੍ਰ: ਕਰਮਜੀਤ ਸਿੰਘ ਇਕ ਕੈਮੀਕਲ ਵਿਗਿਆਨੀ ਹਨ ਤੇ ਇਸ ਤੋਂ ਪਹਿਲਾਂ ਚਾਰ ਨਾਵਲ *'ਛੇਂਵਾ ਤੇ ਸੱਤਵਾਂ ਦਰਿਆ'*, *'ਜੇ ਰਤ ਪੀਵਹਿ ਮਾਣਸਾ'*, *"ਕੂੜ ਫਿਰੈ ਪਰਧਾਨ'* ਅਤੇ *'ਏਵ ਨਾ ਜੀਵਿਆ ਜਾਇ'* ਪੰਜਾਬੀ ਪਾਠਕਾਂ ਨੂੰ ਦੇ ਚੁੱਕੇ ਹਨ। ਇਨ੍ਹਾਂ ਦੇ ਦੋ ਕਹਾਣੀ ਸੰਗ੍ਰਹਿ *'ਕਾਫਰ ਅਤੇ ਫਰਿਸ਼ਤੇ'* ਅਤੇ *'ਭੰਗ ਦੇ ਭਾੜੇ'* ਛੱਪ ਚੁੱਕੇ ਹਨ। ਬੜੇ ਸਫਲ ਨਾਟਕ *'ਸਮੇਂ ਸਮੇਂ ਦੇ ਰੰਗ (ਸਰਵੋਤਮ ਪੁਰਸਕਾਰ ਪ੍ਰਾਪਤ ਪੁਸਤਕ)* ਅਤੇ *'ਮੁੜ ਜਾ ਪਿੰਡ ਆਪਣੇ'* ਵੀ ਇਨ੍ਹਾਂ ਨੇ ਸਾਹਿਤ ਨੂੰ ਦਿੱਤੇ ਹਨ।

*'ਆਪਣਿਆਂ ਦੀ ਉਡੀਕ'* ਨਵਾਂ ਨਾਵਲ ਲੇਖਕ ਦੇ ਸ਼ਬਦਾਂ ਵਿਚ ਸਮਰਪਣ ਹੈ। *"ਉਹਨਾਂ ਨੂੰ ਜਿਨ੍ਹਾਂ ਦੀ ਸਰਬੱਤ ਦੇ ਭਲੇ ਦੀ ਸੋਚ ਅਤੇ ਕਰਨੀ ਨੇ ਮੇਰੀ (ਲੇਖਕ ਦੀ) ਆਤਮਾ ਨੂੰ ਰੋਸ਼ਨ ਕੀਤਾ ਹੈ।"* ਇਹ ਨਾਵਲ ਇਕ ਐਸੇ ਪੰਜਾਬੀ ਪੇਂਡੂ ਸਿੱਖ ਪਰਵਾਰ ਦੀ ਕਹਾਣੀ ਹੈ ਜੋ ਜੱਦੀ ਪਰਵਾਰ ਦੇ ਇਕ ਹਿੱਸੇ ਵਜੋਂ ਬੰਬਈ ਦੀ ਮਹਾਂਨਗਰੀ ਸਭਿਅਤਾ ਵਿਚ ਰਚਮਿੱਚ ਜਾਂਦਾ ਹੈ। ਬੰਬਈ ਵਿਚ ਦਾਦਾ-ਦਾਦੀ, ਆਪਣੇ ਪੁੱਤਰ ਤੇ ਪੋਤਰਿਆਂ ਦੇ ਪ੍ਰਫੁਲਤ ਪਰਵਾਰ ਵਿਚ ਰਹਿੰਦੇ ਹੋਏ ਉਨ੍ਹਾਂ ਦੇ ਨਵੇਂ ਯੁੱਗ ਦੀਆਂ ਕੰਮ ਕਰਨ, ਖਾਣਪੀਣ ਤੇ ਦੋਸਤ-ਮਿੱਤਰ ਬਨਾਉਣ ਦੀਆਂ ਆਦਤਾਂ ਨਾਲ ਸਮਾਯੋਜਿਤ ਹੋਣ ਦਾ ਪੂਰਾ ਯਤਨ ਕਰਦੇ ਹਨ ਪਰ ਨਾਵਲ ਦਾ ਨਾਇਕ 'ਬਚਿੱਤਰ ਸਿੰਘ' ਇਕ ਐਸੇ ਸਮਰੱਥ ਬਜ਼ੁਰਗ ਦੇ ਰੂਪ ਵਿਚ ਪੇਸ਼ ਹੋਇਆ ਹੈ ਜੋ ਆਪਣੀ ਹੋਂਦ , ਧਰਤੀ ਅਤੇ ਸੁਤੰਤਰਤਾ ਨੂੰ ਛੱਡਣਾ ਨਹੀਂ ਚਾਹੁੰਦਾ। ਪੰਜਾਬੋਂ ਅਤੇ ਦੇਸ਼ੋਂ ਬਾਹਰ ਗਏ ਅਤੇ ਆਪਣਾ ਸਭ ਕੁਝ ਬੱਚਿਆਂ ਉੱਤੇ ਭਰੋਸਾ ਕਰਕੇ, ਲੁਟਾ ਦੇਣ ਵਾਲੇ ਵਡੇਰਿਆਂ ਨੂੰ ਬਚਿੱਤਰ ਸਿੰਘ ਦੀ ਸ਼ਖਸੀਅਤ ਤੋਂ ਇਹ ਸਬਕ ਮਿਲਦਾ ਹੈ ਕਿ ਸਦਾ ਆਪਣੇ ਭਾਈਚਾਰੇ,ਇਲਾਕੇ, ਜੱਦੀ ਪੁਸ਼ਤੀ ਆਸਰੇ ਨਾਲ ਨਾਤਾ ਜੋੜ ਕੇ ਹੀ ਰੱਖਣਾ ਚਾਹੀਦਾ ਹੈ। ਉਥੋਂ ਦਾ ਵਾਤਾਵਰਣ ਅਤੇ ਸਮੁੱਚਾ ਢਾਂਚਾ, ਆਪਣਿਆਂ ਦੀ ਸਦਾ ਹੀ ਉਡੀਕ ਕਰਦਾ ਹੈ।

ਨਾਵਲ ਵਿਚ ਸਾਈਡ ਸਟੋਰੀਜ਼ (ਸਮਾਨੰਤਰ ਕਹਾਣੀਆਂ) ਵੀ ਹਨ ਜੋ ਪਤੀ-ਪਤਨੀ ਦੇ ਤਨਾਓ ਭਰੇ ਸਬੰਧਾਂ, ਕਾਰਜਕਾਰੀ ਔਰਤਾਂ ਦੇ ਰੁਝੇਵਿਆਂ, ਜੱਟ ਸਿੱਖ ਪਰਵਾਰਾਂ ਦੇ ਮੁੰਡਿਆਂ ਦੇ ਨਿਕੰਮੇ ਅਤੇ ਭਵਿੱਖ ਰਹਿਤ ਹੋਣ ਦੀ ਵੰਗਾਰ, ਪੰਜਾਬ ਦੇ ਪਿੰਡਾਂ ਵਿਚ ਫਜ਼ੂਲ ਦੇ ਝਗੜਿਆਂ ਤੇ ਬਖੇੜਿਆਂ ਨਾਲ ਹੋਣ ਵਾਲੀ ਬਰਬਾਦੀ ਅਤੇ ਇਥੇ ਲੋਕ ਸੇਵਾ ਕਾਰਜਾਂ ਦੀ ਭਾਰੀ ਲੋੜ ਨੂੰ ਪੇਸ਼ ਕਰਦੀਆਂ ਹਨ। ਇਹ ਸਚਾਈ ਪੇਸ਼ ਕੀਤੀ ਗਈ ਹੈ ਕਿ ਜੇ ਸੰਜਮ ਨਾਲ ਇਕ ਵਿਅਕਤੀ ਆਪਣੀ ਉਮਰ ਭਰ ਦੀ ਕਮਾਈ ਨੂੰ ਸੰਭਾਲ ਕੇ ਵਰਤੇ, ਨਸ਼ਿਆਂ ਵਿਚ ਨਾ ਉਡਾਵੇ ਤਾਂ ਉਹ ਪਿੰਡ ਵਿਚ ਹੀ ਬੰਬਈ ਵਰਗੀਆਂ ਸਹੂਲਤਾਂ , ਖੁੱਲੇ ਡੁੱਲੇ ਵਾਤਾਵਰਣ ਵਿਚ ਮਾਣ ਸਕਦਾ ਹੈ। ਮਾਨਵੀ ਰਿਸ਼ਤਿਆਂ ਦੀ ਕੁੜੱਤਣ ਤੇ ਮਿਠਾਸ ਨੂੰ ਨਾਵਲ ਵਿਚ ਖ਼ੂਬ ਸ਼ਾਮਲ ਕੀਤਾ ਹੈ। ਨਾਵਲ ਦੀ ਕਹਾਣੀ ਨੂੰ ਰਸਦਾਇਕ ਬਣਨ ਵਿਚ ਕੁਝ ਪੰਨੇ ਲਗ ਹੀ ਜਾਂਦੇ ਹਨ। ਲੇਖਕ ਦੀ ਸੁਰੋਤ ਬੋਧਿਕਤਾ, ਸ਼ੈਲੀ ਦਾ ਰੱਜਵਾਂਪਣ ਤੇ ਕਹਾਣੀ ਦੀ ਬੁਣਤੀ ਕਰਨ ਦਾ ਢੰਗ ਬੜੇ ਪ੍ਰਭਾਵਸ਼ਾਲੀ ਹਨ। ਸਿੱਖੀ ਭਾਵਨਾ ਤੇ ਪਿਆਰ ਦਾ ਵੀ ਚੰਗਾ ਪ੍ਰਦਰਸ਼ਨ ਹੈ ਜਦੋਂ ਸ੍ਰੀ ਦਰਬਾਰ ਸਾਹਿਬ ਵਿਚ ਅੰਮ੍ਰਿਤ ਵੇਲੇ ਪਾਲਕੀ ਨਿਕਲਣ ਦਾ ਦ੍ਰਿਸ਼ ਪੇਸ਼ ਹੋਇਆ ਹੈ।

-ਬਪੁੜਾ ਸਿੰਘ

# ਭਾਰਤ ਦੀ ਭਗਤੀ ਪਰੰਪਰਾ

-ਡਾ:ਇਕਬਾਲ ਕੌਰ, ਲੁਧਿਆਣਾ

*ਵਿਦਵਾਨ ਲੇਖਿਕਾ ਵਲੋਂ ਵਿਖੇ ਵਿਸਤ੍ਰਿਤ ਖੋਜ ਪੱਤਰ 'ਚੋਂ ਇਹ ਇਕ ਭਾਗ ਪ੍ਰਕਾਸ਼ਤ ਹੋਇਆ ਹੈ। ਆਉਂਦੇ ਅੰਕਾਂ ਵਿੱਚ ਗੁਰੂ ਨਾਨਕ ਦੇਵ ਜੀ ਦੇ ਭਗਤੀ ਸੰਕਲਪ ਬਾਰੇ ਹੋਰ ਖੋਜ ਲੇਖ ਪਾਠਕਾਂ ਦੇ ਲਾਹੇ ਲਈ ਦਿੱਤੇ ਜਾਣਗੇ।*

*-ਸੰਪਾਦਕ*

ਭਗਤੀ ਦਾ ਕੋਸ਼ਗਤ ਅਰਥ ਪੂਜਾ, ਸਤਿਕਾਰ, ਸਨਮਾਨ, ਸੇਵਾ, ਅਰਾਧਨਾ, ਉਪਾਸਨਾ, ਚਾਹੁਣਾ ਅਤੇ ਬੇਹੱਦ ਪਸੰਦ ਕਰਨਾ ਹੈ। *ਭਜ* ਧਾਤੂ ਤੋਂ ਬਣੇ ਇਸ ਸ਼ਬਦ ਦੇ ਅਨੁਸਾਰ *ਭਗਵਤ* ਦਾ ਅਰਥ ਕਰਤਾਰ, ਭਗਵਾਨ, ਵਾਹਿਗੁਰੂ ਅਤੇ *'ਭਾਗਵਤ'* ਦਾ ਅਰਥ ਪ੍ਰਮੇਸ਼ਵਰ ਦਾ ਭਗਤ ਜਾਂ ਉਪਾਸਕ ਹੈ। ਮੂਲ ਰੂਪ ਵਿੱਚ ਇਸ ਦਾ ਅਰਥ ਭਗਵਾਨ ਪ੍ਰਤੀ ਨਿਸ਼ਕਪਟ ਪਿਆਰ ਹੈ। ਅਧਿਆਤਮਕ ਪੱਖ ਤੋਂ ਭਗਤੀ ਦਾ ਅਰਥ ਨਾਮ-ਸਿਮਰਨ, ਪ੍ਰਮਾਤਮਾ ਦੀ ਸੇਵਾ, ਧਿਆਨ, ਪੂਜਾ, ਭਜਨ, ਬੰਦਗੀ ਅਤੇ ਲਿਵ ਵਿੱਚ ਰਹਿਣ ਵਾਲੀ ਮਨ ਦੀ ਬਿਰਤੀ ਹੈ। ਭਗਤੀ ਆਸਤਿਕਤਾ ਦੀ ਲਖਾਇਕ ਹੈ। ਭਗਵਾਨ ਪ੍ਰਤੀ ਉਪਾਸਨਾ ਦੇ ਅਰਥਾਂ ਵਿੱਚ ਭਗਤੀ ਸ਼ਬਦ ਪਹਿਲੀ ਵਾਰ ਬੋਧੀ ਗ੍ਰੰਥਾਂ ਅਤੇ ਵਿਆਕਰਣ ਵੇਤਾ ਭਾਨੀ ਦੀ ਅਸ਼ਟਾਧਿਆਈ ਦੇ ਚੌਥੇ ਅਧਿਆਇ ਵਿੱਚ *ਭਗਵਤ ਗੀਤਾ* ਦੇ ਅੰਤਮ ਭਾਗ ਵਿੱਚ ਮਿਲਦਾ ਹੈ। ਭਾਵੇਂ ਇਸ ਦੇ ਸਮਾਨ ਅਰਥੀ ਸ਼ਬਦ ਵੇਦਾਂ, ਉਪਨਿਸ਼ਦਾਂ ਅਤੇ ਪੁਰਾਣਾਂ ਵਿੱਚ ਹੀ ਨਹੀਂ, ਸਗੋਂ ਦਰਾਵੜੀ ਸੰਸਕ੍ਰਿਤੀ ਵਿੱਚ ਵੀ ਉਪਲਬੱਧ ਹਨ।

ਨਾਰਦ ਨੇ *ਭਗਤੀ ਸੂਤਰ* ਵਿੱਚ ਪ੍ਰਮਾਤਮਾ ਪ੍ਰਤੀ ਤੀਬਰ ਪ੍ਰੇਮ ਨੂੰ ਭਗਤੀ ਕਿਹਾ ਹੈ। ਭਗਤੀ ਮਾਰਗ ਆਤਮਕ ਮੁਕਤੀ ਦਾ ਅਜਿਹਾ ਸਾਧਨ ਹੈ, ਜੋ ਕਰਮ ਮਾਰਗ, ਯੋਗ ਮਾਰਗ ਅਤੇ ਧਿਆਨ ਮਾਰਗ ਤਿੰਨਾਂ ਤੋਂ ਹੀ ਉਚੇਰਾ ਹੈ। ਇਹ ਸਾਧਨ ਵੀ ਹੈ ਅਤੇ ਉਚੇਰ ਵੀ। ਇਹ ਸੁਆਰਥ ਰਹਿਤ ਹੈ ਅਤੇ ਇਸ ਦਾ ਫਲ ਸਥਾਈ ਅਤੇ ਸਦੀਵੀ ਹੁੰਦਾ ਹੈ।

ਸੰਸਾਰ ਦੇ ਸਾਰੇ ਹੀ ਆਸਤਿਕ ਵਾਦੀ ਧਰਮ, ਭਗਤੀ ਮੁਖੀ ਹਨ। ਡਾ: ਧਰਮਪਾਲ ਸੈਣੀ ਅਨੁਸਾਰ ਮਨੁੱਖ ਦੇ ਅੰਦਰਲੀ ਸੰਗੀਤਮਈ ਅਨੁਭੂਤੀ ਉੱਤਮ ਸਾਹਿਤ ਸਿਰਜਦੀ ਹੈ। ਅਨੁਭੂਤੀ ਜਿੰਨੀ ਇਕਾਗਰ ਤੇ ਤੀਖਣ ਹਵੇਗੀ ਭਗਤੀ ਉਨੀ ਹੀ ਪੂਰਨ, ਨਿਰਮਲ, ਇਕਾਗਰ, ਤੀਬਰ ਅਤੇ ਮਹਾਨ ਹੋਵੇਗੀ। ਮਨੁੱਖ ਨੇ ਪ੍ਰਕ੍ਰਿਤੀ ਦੀ ਕਾਰਜਸ਼ੀਲਤਾ ਵਿੱਚ ਕਿਸੇ ਸਾਹਿਬ ਸਮਰੱਥ ਸ਼ਕਤੀ ਦੇ ਹੁਕਮ ਨੂੰ ਅਨੁਭਵ ਕੀਤਾ ਅਤੇ ਉਸ ਸ਼ਕਤੀ ਨੂੰ ਭਗਵਾਨ, ਰੱਬ, ਅੱਲਾ ਅਤੇ ਵਾਹਿਗੁਰੂ ਮੰਨ ਲਿਆ ਅਤੇ ਸੰਸਾਰਿਕ ਸੁਖਾਂ ਦੀ ਪ੍ਰਾਪਤੀ ਲਈ ਉਸ ਦੀ ਉਪਾਸਨਾ ਅਰੰਭ ਕਰ ਦਿੱਤੀ। ਉਸ ਦੀ ਬਖਸ਼ਿਸ਼ ਉਸਦੇ ਤ੍ਰੁੱਠਣ ਅਤੇ ਉਸ ਦੀ ਰਹਿਮਤ ਲਈ ਆਪੋ ਆਪਣੀ ਭਾਸ਼ਾ ਵਿੱਚ ਮਨੁੱਖ ਅਰਜ਼ੋਈਆਂ-ਅਰਦਾਸਾਂ ਕਰਨ ਲੱਗਾ।

ਪ੍ਰਮਾਤਮਾ ਨੂੰ ਮਨੁੱਖ ਨੇ ਸਾਕਾਰ ਸਰਗੁਣੀ ਅਤੇ ਅਵਤਾਰੀ ਰੂਪ ਵਿੱਚ ਵੀ ਚਿਤਵਿਆ ਅਤੇ ਨਿਰੰਕਾਰ, ਨਿਰਗੁਣੀ ਸਰੂਪ ਵਿੱਚ ਵੀ, ਦਵੈਤ ਰੂਪ ਵਿੱਚ ਅਤੇ ਅਦਵੈਤ ਰੂਪ ਵਿੱਚ ਵੀ ਉਸ ਨੂੰ ਅਸੀਮ, ਅਖੰਡ, ਇਕ ਰਸ, ਅਜ਼ਰ, ਅਮਰ ਅਤੇ ਏਕੰਕਾਰ ਮੰਨਿਆ ਅਤੇ ਉਸ ਦੀ ਭਗਤੀ ਤੇ ਉਪਾਸਨਾ ਦੇ ਅਨੇਕਾਂ ਮਾਰਗਾਂ ਦਾ ਵਿਕਾਸ ਕਰ ਲਿਆ ਅਤੇ ਇਸ ਦੇ ਅਨੇਕਾਂ ਤਿਆਰੀ ਪੜਾਅ ਨਿਸ਼ਚਿਤ ਕਰ ਲਏ। ਭਗਤੀ ਅਨੰਦ ਦੀ ਪ੍ਰਾਪਤੀ ਦਾ ਸਾਧਨ ਹੈ। ਪ੍ਰਮਾਤਮਾ ਨੂੰ ਅੰਗ-ਸੰਗ ਮੰਨਣਾ, ਉਸ ਦੀ ਮਹਿਮਾ ਗਾਉਣਾ, ਉਸਦੇ ਹਮੇਸ਼ਾ ਨੇੜੇ ਰਹਿਣ ਅਤੇ ਹਰ ਪ੍ਰਕਾਰ ਦੇ ਝੰਜਟਾਂ ਤੋਂ ਸਦਾ ਲਈ ਮੁਕਤ ਰਹਿਣ ਨਾਲ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਇਸ ਦੀ ਪ੍ਰਾਪਤੀ ਲਈ ਸਾਧਨਾ ਦਾ ਮਾਰਗ ਹੀ ਭਗਤੀ ਮਾਰਗ ਹੈ। ਪ੍ਰਮਾਤਮਾ ਦੀ ਪ੍ਰਾਪਤੀ ਅਥਵਾ ਅਨੁਭੂਤੀ ਦੇ ਤਿੰਨ ਮਾਰਗ ਕਰਮ,ਗਿਆਨ ਅਤੇ ਭਗਤੀ ਨਿਰਧਾਰਤ ਹਨ ਜਿਨ੍ਹਾਂ ਨੂੰ *ਯੋਗ* ਦਾ ਨਾਂ ਦਿੱਤਾ ਗਿਆ ਹੈ। ਭਗਤੀ ਯੋਗ ਪ੍ਰਮੁੱਖ ਹੈ, ਜਿਸ ਵਿੱਚ ਪ੍ਰਮਾਤਮਾ ਨੂੰ ਅੰਤਰਜਾਮੀ, ਪਰਮ-ਸੱਤ ਮੰਨਕੇ ਉਸ ਉਤੇ ਦ੍ਰਿੜ ਆਸਥਾ ਰੱਖਣੀ ਹੀ ਭਗਤੀ ਹੈ। ਭਗਤੀ ਵਿੱਚ ਪ੍ਰੇਮ ਮੁੱਖ ਤੱਤ ਹੈ।

ਸੂਫ਼ੀ ਪ੍ਰੇਮ ਨੂੰ ਦੋ ਰੂਪਾਂ ਵਿੱਚ ਚਿਤਵਦੇ ਹਨ। ਸੰਸਾਰਕ ਜੀਵਾਂ ਪ੍ਰਤੀ ਇਸ਼ਕ ਨੂੰ ਉਹ ਮਿਜ਼ਾਜ਼ੀ ਅਤੇ ਰੱਬੀ ਇਸ਼ਕ ਨੂੰ ਹਕੀਕੀ ਮੰਨਦੇ

ਹਨ। ਸੂਫ਼ੀ ਮੁਸਲਮ ਭਗਤ ਹੁੰਦੇ ਹਨ। ਸੂਫ਼ੀ ਜਾਂ ਭਗਤ ਭਗਵਾਨ ਨਾਲ ਨਿੱਜੀ ਸਬੰਧ ਸਥਾਪਤ ਕਰਨ ਦੇ ਉਦੇਸ਼ ਨਾਲ ਉਸ ਨੂੰ ਪਿਆਰ ਕਰਦਾ ਹੈ। ਰੱਬ ਨਾਲ ਅਭੇਦ ਅਤੇ ਉਸ ਦੀ ਹੋਂਦ ਤੋਂ ਜਾਣੂੰ ਸਾਧਕ ਨੂੰ ਬ੍ਰਹਮ ਗਿਆਨੀ ਅਥਵਾ ਆਰਿਫ਼ ਕਿਹਾ ਜਾਂਦਾ ਹੈ। ਪ੍ਰਮਾਤਮਾ ਦੀ ਪ੍ਰਾਪਤੀ ਵਿੱਚ ਉਸ ਪ੍ਰਤੀ ਪ੍ਰੇਮ ਅਤੇ ਅਨੁਰਾਗ ਹੀ ਮੁੱਖ ਸਾਧਨ ਹੈ।

ਭਗਤੀ ਦੀ ਤੀਬਰਤਾ ਹੀ ਪ੍ਰਮਾਤਮਾ ਨੂੰ ਭਗਤ ਪ੍ਰਤੀ ਰਚਿਤ ਕਰਦੀ ਹੈ। ਭਗਤੀ ਦੇ ਭਾਵੇਂ ਅਨੇਕਾਂ ਰੂਪ ਹਨ ਪਰ *'ਕੰਤ ਭਗਤੀ'* ਨੂੰ ਸਿੱਖ ਗੁਰੂ ਸਾਹਿਬਾਨ ਨੇ ਪ੍ਰਮੁੱਖ ਮੰਨਿਆ ਅਤੇ ਆਪਣੇ ਆਪ ਨੂੰ ਪ੍ਰਮਾਤਮਾ ਦੇ 'ਮਹਿਲ' ਅਥਵਾ ਪਤਨੀ ਕਿਹਾ ਹੈ। ਭਾਗਵਤ ਵਿੱਚ ਭਗਤੀ ਦੇ ਜਿਹੜੇ ਨੌ ਸਾਧਨ ਦੱਸੇ ਹਨ ਉਸ ਨੂੰ 'ਨਵ ਭਗਤੀ' ਕਿਹਾ ਜਾਂਦਾ ਹੈ । ਯਾਤਨਾ, ਸ੍ਰਵਣ, ਕੀਰਤਨ, ਅਰਚਨਾ, ਉਸਤਤੀ, ਵਚਨ, ਬੰਦਨ, ਸਿਮਰਨ ਅਤੇ ਧਿਆਨ ਨਾਰਦ ਨੇ 11 ਪ੍ਰਕਾਰ ਦੀ ਭਗਤੀ ਦੱਸੀ ਹੈ।

ਜਿਵੇਂ ਸੰਕੇਤ ਕੀਤਾ ਹੈ ਕਿ ਭਗਤੀ ਬ੍ਰਹਮ ਨਾਲ ਅਭੇਦ ਹੋਣ ਦੀ ਇਕ ਸਾਧਨਾ ਹੈ ਅਤੇ ਵਿਦਵਾਨਾਂ ਨੇ ਇਸ ਦਾ ਨਿਕਾਸ ਅਤੇ ਵਿਕਾਸ ਸਿੰਧ ਘਾਟੀ ਦੀ ਸਭਿਅਤਾ ਤੱਕ ਪੁਰਾਣਾ ਨਿਸ਼ਚਿਤ ਕੀਤਾ ਹੈ। ਸਾਰਾ ਪ੍ਰਾਚੀਨ ਵੈਦਿਕ ਸਾਹਿਤ ਪ੍ਰਕ੍ਰਿਤੀ ਦੇ ਵਿਭਿੰਨ ਰੂਪਾਂ ਨੂੰ ਦੇਵਤਿਆਂ ਤੇ ਦੇਵੀਆਂ ਦੇ ਰੂਪ ਵਿੱਚ ਉਪਾਸ਼ਦਾ ਆਇਆ ਹੈ ਅਤੇ ਸਾਰੀ ਹਿੰਦੂ ਧਰਮ-ਧਾਰਾ ਭਗਤੀ ਮੂਲਕ ਹੈ। ਵੇਦ, ਉਪਨਿਸ਼ਦ, ਪੁਰਾਣ, ਬ੍ਰਾਹਮਣ-ਗ੍ਰੰਥ, ਭਗਵਤ-ਗੀਤਾ, ਪ੍ਰਾਚੀਨ ਮਹਾਂਕਾਵਿ ਭਗਤੀ ਨਾਲ ਉਤ-ਪ੍ਰੋਤ ਹਨ। ਭਗਤੀ ਮੂਲ ਰੂਪ ਵਿੱਚ ਰੱਬੀ ਸ਼ਕਤੀ ਦੀ ਉਪਾਸਨਾ ਹੈ। ਸਰਗੁਣ ਤੇ ਨਿਰਗੁਣ ਭਾਵਨਾਵਾਂ ਵਾਲੇ ਸਾਰੇ ਹੀ ਜਗਿਆਸੂ ਅਸਲ ਵਿੱਚ ਭਗਤ ਹਨ ਅਤੇ ਆਪੋ ਆਪਣੇ ਪੈਗੰਬਰਾਂ ਨੂੰ ਅਵਤਾਰ ਮੰਨਦੇ ਹਨ। ਤਸਵੱਫ, ਅਥਵਾ ਸੂਫ਼ੀ ਮੱਤ ਇਸਲਾਮ ਦੀ ਭਗਤੀ ਧਾਰਾ ਹੈ। ਦੱਖਣ ਭਾਰਤ ਵਿੱਚ ਆਲ-ਬਰ ਅਤੇ ਔਡਿਆਰ ਭਗਤਾਂ ਨੇ ਭਗਤੀ ਮਾਰਗ ਦਾ ਵਿਕਾਸ ਕੀਤਾ। ਅਠਵੀਂ ਤੋਂ ਪੰਦਰਵੀਂ ਸਦੀ ਤੱਕ ਦੱਖਣੀ ਭਾਰਤ ਧਾਰਮਿਕ ਸੁਧਾਰਾਂ ਦਾ ਟਿਕਾਣਾ ਰਿਹਾ ਅਤੇ ਵੈਸ਼ਨਵ ਅਤੇ ਸ਼ੈਵ ਸੰਤਾਂ ਨੇ ਭਾਰਤ ਵਿੱਚ ਭਗਤੀ ਅੰਦੋਲਨ ਅਰੰਭਿਆ। ਸ਼ੰਕਰ-ਅਚਾਰੀਆ ਰਾਮਾਨੁਜ ਨਵਦਿਤਿਆ ਵਾਸਵ ਵੱਲਭਾਚਾਰੀਆ ਅਤੇ ਮਾਧਵਾਚਾਰੀਆ ਨੇ ਆਪੋ-ਆਪਣੀਆਂ ਭਗਤੀ ਯੁਕਤ ਦਾਰਸ਼ਨਿਕ ਸੰਪਰਦਾਵਾਂ ਸਥਾਪਤ ਕੀਤੀਆਂ। ਸ਼ੈਵ ਤੇ ਵੈਸ਼ਨਵ ਮੁੱਖ ਸੰਪਰਦਾਵਾਂ ਤੋਂ ਇਲਾਵਾ ਸ਼ਾਕਤ ਸੰਪਰਦਾਵਾਂ ਵੀ ਪ੍ਰਮੁੱਖ ਰਹੀਆਂ।

ਨਿਰਗੁਣ ਸੰਪਰਦਾਵਾਂ ਸਰਵਣ ਭਗਤਾਂ ਨਾਲੋਂ ਪੂਜਾ ਉਪਾਸਨਾ ਦਾ ਘੱਟ ਮਹੱਤਵ ਮੰਨਦੀਆਂ ਹਨ ਕਿਉਂ ਕਿ ਨਿਰਗੁਣ ਸੰਪਰਦਾਵਾਂ, ਸਾਕਾਰੀ-ਅਵਤਾਰੀ ਨਾਲੋਂ ਦਾਰਸ਼ਨਿਕ ਵਧੇਰੇ ਹਨ। ਉਤਰੀ ਭਾਰਤ ਵਿੱਚ ਗੁਰੂ ਨਾਨਕ, ਕਬੀਰ, ਰਵੀਦਾਸ, ਮਲੂਕ ਦਾਸ, ਲਾਲ ਦਾਸ, ਦਾਦੂ ਅਤੇ ਬਾਬਾ ਲਾਲ ਦੀਆਂ ਨਿਰਗੁਣ ਸੰਪਰਦਾਵਾਂ ਪ੍ਰਸਿੱਧ ਹਨ। ਨਾਮਦੇਵ, ਜੈਦੇਵ, ਤਰਲੋਚਨ, ਪੀਪਾ ਅਤੇ ਸਧਨਾ ਵੀ ਨਿਰਗੁਣੀ ਭਗਤ ਹਨ।

ਲਗਭਗ ਸਾਰੇ ਪ੍ਰਮੁੱਖ ਸ਼ੈਵ ਅਤੇ ਵੈਸ਼ਨਵ ਭਗਤਾਂ ਉਪਾਸਕਾਂ ਨੇ ਆਪੋ ਆਪਣੀਆਂ ਗੱਦੀਆਂ ਚਲਾਈਆਂ ਅਤੇ ਭਾਰਤ ਦੇ ਭਿੰਨ-ਭਿੰਨ ਇਲਾਂਕਿਆਂ ਦੀ ਲੋਕਾਈ ਨੂੰ ਪ੍ਰਭਾਵਤ ਕੀਤਾ। ਸ਼ੰਕਰ ਆਚਾਰੀਆ, ਰਾਮਾਨੁਜ, ਮਾਧਵਾ-ਚਾਰੀਆ, ਨਿੰਬਾਰਿਕਾ ਆਚਾਰੀਆ , ਵਿਸ਼ਨੂੰ ਸਵਾਮੀ, ਰਾਮਾਨੰਦ, ਨਾਮਦੇਵ, ਵੱਲਭਾ ਅਚਾਰੀਆ ਚੇਤੰਨਿਆ ਮਹਾਂ ਪ੍ਰਭੂ ਪ੍ਰਮੁੱਖ ਮੱਧਕਾਲੀਨ ਦਾਰਸ਼ਨਿਕ ਭਗਤ ਹੋਏ। ਸਰਗੁਣ ਤੇ ਨਿਰਗੁਣ ਧਾਰਾਵਾਂ ਨਾਲੋ ਨਾਲ ਵਿਕਸਿਤ ਹੋਈਆਂ। ਭਗਤੀ ਦੇ ਵਿਕਾਸ ਵਿੱਚ ਆਲਬਰ ਯੁਗ, ਆਚਾਰੀਆ ਯੁਗ ਅਤੇ ਰਾਮਾਵਾਰ ਯੁੱਗ ਵਿਦਵਾਨਾਂ ਨੇ ਨਿਰਧਾਰਤ ਕੀਤੇ ਹਨ। ਰਾਮ ਅਤੇ ਕ੍ਰਿਸ਼ਨ ਦੇ ਵੈਸ਼ਨਵ ਭਗਤਾਂ ਤੋਂ ਇਲਾਵਾ ਭਾਰਤ ਵਿੱਚ ਨਿਰਗੁਣ ਭਗਤੀ ਧਾਰਾ ਦੀ ਪ੍ਰਮੁੱਖਤਾ ਰਹੀ ਹੈ, ਜਿਸ ਲਈ ਪ੍ਰੇਮਾ-ਭਗਤੀ, ਆਓ-ਭਗਤੀ ਆਦਿਕ ਸ਼ਬਦ ਪ੍ਰਚੱਲਤ ਰਹੇ ਹਨ ਅਤੇ ਆਸਤਿਕਤਾ ਰਹੱਸਮਈ ਪ੍ਰੇਮ ਅਤੇ ਅਧਿਆਤਮਿਕ ਬਿਰਹਾ ਨਿਰਗੁਣ ਭਗਤੀ ਦੇ ਤਿੰਨ ਤੱਤ ਰਹੇ ਹਨ, ਪਰ ਇਸ ਦੇ ਪ੍ਰਮੁੱਖ ਸਾਧਨ ਹਨ-ਸ੍ਰਵਣ, ਕੀਰਤਨ, ਸਿਮਰਨ, ਬੰਦਨਾ, ਆਤਮ ਨਿਵੇਦਨ-ਵਿਸ਼ਵਾਸ਼, ਸਾਧ-ਸੰਗਤ, ਗੁਰ ਕ੍ਰਿਪਾ ਅਤੇ ਉਪਦੇਸ਼ ਆਦਿਕ ਅਤੇ ਗੁਰੂ ਨਾਨਕ ਦੇ ਭਗਤੀ ਸੰਕਲਪ ਅਤੇ ਸਾਧਨਾ ਦੇ ਇਹੀ ਮੁੱਖ ਸਾਧਨ ਹਨ ਜਿਨ੍ਹਾਂ ਨਾਲ ਸਾਡਾ ਮੁੱਖ ਸਰੋਕਾਰ ਹੈ।

ਗੁਰੂ ਨਾਨਕ ਦੇਵ (1469-1539) ਉਤਰੀ ਭਾਰਤ ਵਿੱਚ ਅਧਿਆਤਮਿਕ ਜਗਤ ਦੇ ਕ੍ਰਾਂਤੀਕਾਰੀ ਸਿਰਜਕ ਅਤੇ ਗੁਰਮਤਿ ਰਾਹੀਂ ਸਿੱਖ ਸਮਾਜ ਦੇ ਸੰਸਥਾਪਕ ਸਨ। ਰਾਏ ਭੋਇ ਦੀ ਤਲਵੰਡੀ ਵਿਖੇ ਜਨਮੇ ਬਚਪਨ ਤੋਂ ਹੀ ਜਗਿਆਸੂ ਬਿਰਤੀ ਵਾਲੇ ਗੁਰੂ ਨਾਨਕ ਨੇ, ਤੱਤਕਾਲੀਨ ਪ੍ਰਚਲਿਤ ਧਰਮ ਅਤੇ ਚਿੰਤਨ ਪ੍ਰਣਾਲੀਆਂ ਦਾ ਅਧਿਐਨ ਕਰਨ ਲਈ ਆਪਣੀਆਂ ਪੰਜ ਉਦਾਸੀਆਂ ਰਾਹੀਂ ਸਾਰੇ ਭਾਰਤ, ਸਾਮੀ ਦੇਸ਼ਾਂ ਅਤੇ ਤਿੱਬਤ ਤੱਕ ਜਾ ਕੇ ਸੰਵਾਦ ਰਚਾਏ ਅਤੇ

19 ਰਾਗਾਂ ਵਿੱਚ ਆਪਣੇ ਅਧਿਐਨ, ਅਵਲੋਕਨ ਅਤੇ ਚਿੰਤਨ ਨੂੰ ਪ੍ਰਮੁੱਖ ਅਤੇ ਹੋਰ ਬਾਣੀਆਂ ਦੇ ਰੂਪ ਵਿੱਚ ਰਚਿਆ। ਗੁਰੂ ਨਾਨਕ ਸੰਸਾਰ ਦੇ ਧਾਰਮਿਕ ਆਗੂਆਂ ਵਿੱਚ ਸਭ ਤੋਂ ਵਧੀਕ ਸਫ਼ਰ ਕਰਨ ਵਾਲੇ ਪੈਗੰਬਰ ਅਤੇ 'ਨਾਨਕ ਸ਼ਾਇਰ' ਸਨ ।

ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਬਾਣੀ ਨੂੰ ਪ੍ਰਮਾਣਿਕ ਮੰਨਿਆ ਗਿਆ ਹੈ, ਜੋ ਚੌਪਦਿਆਂ, ਅਸ਼ਟਪਦੀਆਂ, ਸੋਹਿਲਾ ਅਤੇ ਸਲੋਕਾਂ ਦੇ ਰੂਪ ਵਿੱਚ 23 ਸਿਰਲੇਖਾਂ ਵਿੱਚ ਅੰਕਿਤ ਹੈ, ਜਿਨ੍ਹਾਂ ਤੋਂ ਛੁਟ ਜਪੁਜੀ, ਪੱਟੀ, ਥਿਤੀ, ਦੱਖਣੀ ਓਂਕਾਰ, ਸਿੱਧ ਗੋਸ਼ਿਟ, ਬਾਰਾਂ ਮਾਂਹ ਅਤੇ ਤਿੰਨ ਵਾਰਾਂ ਮਾਝ, ਆਸਾ ਤੇ ਮਲਾਰ ਲੰਮੇਰੀਆਂ ਬਾਣੀਆਂ ਹਨ। ਇਨ੍ਹਾਂ ਤੋਂ ਇਲਾਵਾ ਜਿਨ੍ਹਾਂ ਬਾਣੀਆਂ ਨੂੰ ਗੁਰੂ ਅਰਜਨ ਦੇਵ ਜੀ ਨੇ ਪ੍ਰਮਾਣਿਕ ਨਹੀਂ ਮੰਨਿਆ, ਉਨ੍ਹਾਂ ਵਿਚ ਪੁਰਾਣ-ਸੰਗਲੀ, ਸੀ ਹਰਫ਼ੀ ਅਤੇ ਕੁਝ ਫੁਟਕਲ ਸਲੋਕ ਬਚਨ ਅਤੇ ਨਾਮ ਆਦਿਕ ਸ਼ਾਮਿਲ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਬਾਣੀ 'ਮਹਲਾ' ਦੇ ਸਿਰਲੇਖ ਹੇਠ ਦਰਜ਼ ਹੈ, ਜਿਸ ਦੀ ਕੁਲ ਗਿਣਤੀ 958 ਹੈ। ਗੁਰੂ ਨਾਨਕ ਦੀ ਵਿਚਾਰਧਾਰਾ ਦਾ ਨਿਚੋੜ 'ਜਪੁਜੀ' ਵਿੱਚ ਸੰਕਲਿਤ ਕਿਹਾ ਜਾਂਦਾ ਹੈ ਅਤੇ ਮੂਲ ਮੰਤਰ ਵਿੱਚ ਉਨ੍ਹਾਂ ਦਾ 'ਨਿਰ-ਗੁਣੀ' ਮੱਤ ਸੂਤਰ ਰੂਪ ਵਿੱਚ ਉਪਲੱਬਧ ਹੈ, ਜਿਸ ਵਿੱਚ ਗੁਰੂ ਨਾਨਕ ਦਰਸ਼ਨ ਦਾ ਸਾਰ ਸਮੋਇਆ ਹੋਇਆ ਹੈ।

'ਜਪੁ' ਗੁਰੂ ਨਾਨਕ ਦੀ ਸਰਵੋਤਮ, ਸੂਤਰਕ, ਦਾਰਸ਼ਨਿਕ ਸਭ ਤੋਂ ਵੱਧ ਲੋਕਪ੍ਰਿਆ ਅਤੇ ਦੈਨਿਕ ਬਾਣੀ ਹੈ। ਸਿੱਖ ਧਰਮ ਦੇ ਸਾਰੇ ਹੀ ਸਿਧਾਂਤ ਇਸ ਵਿੱਚ ਸੰਕਲਿਤ ਹਨ। 'ਜਪੁ' ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਿਚੋੜ ਮੰਨਿਆ ਜਾਂਦਾ ਹੈ ਅਤੇ ਬਾਕੀ ਸਾਰੀ ਬਾਣੀ ਇਸ ਦੀ ਬਹੁਪੱਖੀ ਵਿਸਤ੍ਰਿਤ ਵਿਆਖਿਆ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿੱਚ ਹੀ ਗੁਰਮਤਿ ਦੇ ਸਿਧਾਂਤ ਨਿਸ਼ਚਿਤ ਕਰ ਦਿੱਤੇ ਸਨ ਅਤੇ 'ਜਪੁ' ਨਿਸ਼ਚੇ ਹੀ ਨਿਸ਼ਕਰਸ਼ੀ ਬਾਣੀ ਹੈ। 'ਜਪੁ' ਸਾਰੀ ਭਾਰਤੀ ਪ੍ਰਾਚੀਨ ਦਾਰਸ਼ਨਿਕ ਅਤੇ ਸਾਮੀ ਵਿਚਾਰਧਾਰਾ ਦੇ ਖੰਡਨ-ਮੰਡਨ ਸਮੇਤ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਾਲੀ ਟਿੱਪਣੀ ਸਮੇਤ ਇਕ ਸਿੱਕੇਬੰਦ ਸਿਮਰਨੀ ਰਚਨਾ ਹੈ। ਇਸ ਵਿੱਚ ਗੁਰੂ ਕ੍ਰਿਪਾ ਅਤੇ ਭਗਤੀ ਲਈ ਜ਼ਰੂਰੀ ਪੰਜ ਖੰਡਾਂ ਦਾ ਲੜੀ ਬੱਧ ਆਦੇਸ਼ ਅੰਕਿਤ ਹੈ। ਗੁਰਮਤਿ ਵਿਚਾਰਧਾਰਾ ਨੂੰ ਕੁੱਜੇ ਵਿੱਚ ਸਮੁੰਦਰ ਵਾਂਗ ਭਰਨ ਵਾਲੀ ਪੰਜਾਬੀ ਦੀ ਇਹ ਮਹਾਨ ਸੂਤਰਕ ਸ਼ੈਲੀ ਵਾਲੀ ਬਾਣੀ ਸਿੱਖਾਂ ਲਈ ਅਤੀ ਪਿਆਰੀ ਹੈ ।



## *ਸ੍ਰੀ ਅਕਾਲ ਤਖ਼ਤ ਸਾਹਿਬ*

*ਸ੍ਰੀ ਅਕਾਲ ਤਖ਼ਤ ਸਾਹਿਬ ਗੁਰੂ ਹਰਿਗੋਬਿੰਦ ਜੀ ਨੇ ਉਸ ਥਾਂ ਉਸਾਰਿਆ, ਜਿਥੇ ਆਪ ਅਕਾਲ ਪੁਰਖ ਨੇ ਗੁਰੂ ਜੀ ਨੂੰ ਉਸਾਰਨ ਦੇ ਆਦੇਸ਼ ਦਿੱਤੇ ਸਨ। ਅਕਾਲ ਤਖ਼ਤ ਦੀ ਉਸਾਰੀ ਵੇਲੇ ਗੁਰੂ ਹਰਿਗੋਬਿੰਦ ਜੀ ਨੇ ਸਭ ਤੋਂ ਵੱਡੀ ਸੰਭਾਲ ਇਹ ਕੀਤੀ ਕਿ ਨੀਂਹ ਆਪ ਰੱਖੀ ਤੇ ਉਸਾਰੀ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਆਪ ਕਰਵਾਈ। ਅਕਾਲ ਤਖ਼ਤ ਸਾਹਿਬ ਤੋਂ ਰਾਜਨੀਤਕ ਫੈਸਲੇ ਲੈਣ ਦਾ ਸਿਲਸਿਲਾ ਉਦੋਂ ਤੋਂ ਹੀ ਚਲਦਾ ਆ ਰਿਹਾ ਹੈ। ਅਕਾਲ ਤਖ਼ਤ ਸਾਹਿਬ ਦੀ ਲੋੜ ਤੇ ਮਹੱਤਤਾ ਅੱਜ ਦੇ ਸਮੇਂ 'ਚ ਨਿੱਖਰ ਕੇ ਰੂਪਮਾਨ ਹੋ ਰਹੀ ਹੈ। ਇਹ ਅਕਾਲ ਪੁਰਖ ਦਾ ਤਖ਼ਤ ਹੈ, ਜਿਥੋਂ ਹਰ ਮਨੁੱਖ ਮਾਤਰ ਇਨਸਾਫ ਹਾਸਲ ਕਰ ਸਕਦਾ ਹੈ।*

# ਪ੍ਰਸ਼ਨੋਤਰੀ ?

*ਅਪ੍ਰੈਲ 98 ਦੇ ਪ੍ਰਸ਼ਨ ਸਬੰਧੀ ਉੱਤਰ ਅੰਸ਼ਕ ਰੂਪ ਵਿਚ ਛਾਪੇ ਜਾ ਰਹੇ ਹਨ। ਹਰ ਮਹੀਨੇ ਦੇ ਪ੍ਰਸ਼ਨ ਦੇ ਉੱਤਰ, ਇਕ ਮਹੀਨੇ ਦੇ ਅੰਤਰ ਨਾਲ ਛਪਦੇ ਹਨ, ਜਿਵੇਂ ਅਪ੍ਰੈਲ ਦੇ ਜੂਨ ਵਿਚ, ਮਈ ਦੇ ਜੁਲਾਈ ਵਿਚ .........।*

*ਅਪ੍ਰੈਲ ਵਿਚ ਪ੍ਰਸ਼ਨ ਸੀ ਕਿ ਸੰਸਥਾਵਾਂ ਅਤੇ ਗੁਰਦੁਆਰਿਆਂ ਵਿਚ ਅਹੁਦੇ ਦੇ ਲਈ ਤਨਾਓ ਪੈਦਾ ਹੋ ਜਾਂਦਾ ਹੈ। ਕੀ ਸਾਰਿਆਂ ਵਿਚ ਸੇਵਾ ਕਰਨ ਦਾ ਏਨਾ ਹੀ ਚਾਓ ਹੁੰਦਾ ਹੈ ? ਸੇਵਾ ਕਰਨ ਦੇ ਲਈ ਅਹੁਦੇ ਦਾ ਹੋਣਾ ਕਿੰਨਾ ਕੁ ਜ਼ਰੂਰੀ ਹੈ ?*

● ਅਕਸਰ ਦੇਖਿਆ ਗਿਆ ਹੈ ਕਿ ਧਾਰਮਿਕ ਤੇ ਸਮਾਜ ਸੇਵੀ ਸੰਸਥਾਵਾਂ ਦੇ ਪ੍ਰਬੰਧ ਲਈ ਬਣੀਆਂ ਕਮੇਟੀਆਂ ਦੇ ਅਹੁਦਿਆਂ ਖਾਤਰ ਵਿਅਕਤੀਆਂ ਵਿਚਕਾਰ ਝਗੜਾ, ਤਕਰਾਰ ਤੇ ਤਨਾਓ ਹੋ ਜਾਂਦਾ ਹੈ। ਇਹ ਜ਼ਰੂਰੀ ਨਹੀਂ ਹੁੰਦਾ ਕਿ ਸਾਰਿਆਂ ਵਿਚ ਸੇਵਾ ਕਰਨ ਦਾ ਇੰਨਾਂ ਚਾਉ ਹੁੰਦਾ ਹੈ ਜਾਂ ਉਹ ਵਧੇਰੇ ਸੇਵਾ ਕਰਨਾ ਚਾਹੁੰਦੇ ਹਨ।

ਜ਼ਿਆਦਾਤਰ ਲੋਕ ਤਾਂ ਸਨਮਾਨ ਪ੍ਰਾਪਤ ਕਰਨ ਲਈ ਅਹੁਦਾ ਪ੍ਰਾਪਤ ਕਰਨਾ ਚਾਹੁੰਦੇ ਹਨ। ਸੇਵਾ ਕਰਨ ਲਈ ਅਹੁਦੇਦਾਰ ਹੋਣਾ ਜ਼ਰੂਰੀ ਨਹੀਂ ਹੈ। ਬਿਨਾਂ ਅਹੁਦੇ ਤੋਂ ਵੀ ਸੇਵਾ ਕੀਤੀ ਜਾ ਸਕਦੀ ਹੈ। ਸੇਵਾ ਕਰਨ ਦਾ ਸਭ ਤੋਂ ਉੱਤਮ ਵਸੀਲਾ ਅਰਦਾਸ ਹੈ। ਕਿਉਂ ਕਿ ਕਰੋੜਾਂ ਇਨਸਾਨ ਅਜਿਹੇ ਹਨ ਜਿਨਾਂ ਦੀ ਅਸੀਂ ਆਪਣੇ ਹੱਥੀਂ ਸੇਵਾ ਨਹੀਂ ਕਰ ਸਕਦੇ ਅਤੇ ਦੂਸਰਾ ਹੱਥੀਂ ਸੇਵਾ ਕਰਨ ਨਾਲ ਜਾਂ ਕਿਸੇ ਸੰਸਥਾ ਦੇ ਅਹੁਦੇਦਾਰ ਬਣਨ ਨਾਲ ਮਨ ਵਿਚ ਹੰਕਾਰ ਉਤਪੰਨ ਹੋ ਸਕਦਾ ਹੈ ਕਿ ਅਸੀਂ ਦੂਸਰੇ ਦੀ ਸੇਵਾ ਕੀਤੀ ਹੈ। ਸੋ ਅਸੀਂ ਰੋਜ਼ ਨਿਰਸੁਆਰਥ ਹੋ ਕੇ ਪ੍ਰਭੂ ਦਰ ਤੇ ਸਰਬੱਤ ਦਾ ਭਲਾ ਮੰਗੀਏ ਤਾਂ ਇਹ ਹੱਥੀਂ ਕੀਤੀ ਸੇਵਾ ਤੋਂ ਵੀ ਵਧੀਕ ਹੈ।

–ਕੁਲਜੀਤ ਕੌਰ, ਹੇਬੋਵਾਲ ਕਲਾਂ, ਲੁਧਿਆਣਾ

● ਧਾਰਮਿਕ ਤੇ ਸਮਾਜਿਕ ਜਥੇਬੰਦੀਆਂ ਵਿਚ ਬਿਨਾਂ ਸ਼ੱਕ ਬਿਨਾਂ ਕਿਸੇ ਅਹੁਦੇ ਤੋਂ ਕੋਈ ਵੀ ਸੇਵਾ ਕਰ ਸਕਦਾ ਹੈ। ਅਹੁਦਾ ਆਮ ਤੌਰ ਤੇ ਪ੍ਰਤਿਸ਼ਠਾ, ਫਾਰਮੇਲਟੀਜ਼, ਫਾਈਨੈਂਸ ਆਦਿ ਨਾਲ ਜੁੜਿਆ ਹੋਣ ਕਾਰਣ ਕਈ ਵਾਰ ਸਬੰਧਿਤ ਵਿਅਕਤੀ ਇਨ੍ਹਾਂ ਚੱਕਰਾਂ ਵਿਚ ਉਲਝ ਕੇ ਆਪਣੀ ਜ਼ਿੰਮੇਵਾਰੀ ਨਾਲ ਇਨਸਾਫ਼ ਨਹੀਂ ਕਰ ਪਾਉਂਦਾ। ਦੂਜੇ ਪਾਸੇ ਅਹੁਦੇ ਲਈ ਤਰਲੋ ਮੱਛੀ ਹੋ ਰਹੇ ਲੋਕ ਉਸਦੇ ਚੰਗੇ ਕਾਰਜਾਂ ਵਿਚ ਦੁੱਚਰਾਂ ਡਾਹੁੰਦੇ ਹਨ। ਦੂਜੇ ਪਾਸੇ ਅਹੁਦੇ ਤੋਂ ਮੁਕਤ ਵਿਅਕਤੀ ਜਿਥੇ ਅਜਿਹੇ ਵਾਧੂ ਭਾਰ ਤੋਂ ਮੁਕਤ ਹੁੰਦਾ ਹੈ ਉਥੇ ਸੰਗਤ ਵੀ ਉਸਨੂੰ ਸਨਮਾਨ ਨਾਲ ਤੱਕਦੀ ਹੈ। ਇਹ ਠੀਕ ਹੈ ਕਿ ਕਈ ਵਾਰ ਚੰਗੇ ਕਾਰਜਾਂ ਲਈ ਧਨ ਜਾਂ ਕਿਸੇ ਹੋਰ ਪ੍ਰਬੰਧ ਦੀ ਜ਼ਿਆਦਾ ਲੋੜ ਪੈਣ ਤੇ ਅਹੁਦੇ ਤੇ ਨਾ ਹੋਣ ਵਾਲੇ ਵਿਅਕਤੀ ਲਈ ਮੁਸੀਬਤ ਖੜੀ ਹੋ ਜਾਂਦੀ ਹੈ। ਪਰੰਤੂ ਅਜਿਹੇ ਮੌਕੇ ਇੱਕਾ ਦੁੱਕਾ ਹੀ ਹੁੰਦੇ ਹਨ। ਜਦੋਂ ਕਿ ਸੂਝਵਾਨ ਤੇ ਸੁਹਿਰਦ ਸਿੱਖ, ਪੰਥਕ ਚੇਤਨਾ ਤੇ ਸੇਵਾ ਲਈ ਅਵਸਰਾਂ ਦਾ ਨਾ ਕੇਵਲ ਠੀਕ ਪ੍ਰਯੋਗ ਕਰਦੇ ਹਨ ਸਗੋਂ ਖੁਦ ਅਵਸਰ ਪੈਦਾ ਵੀ ਕਰ ਲੈਂਦੇ ਹਨ। ਸੌ ਹੱਥ ਰੱਸਾ ਸਿਰ ਤੇ ਗੱਠ। ਸੇਵਾ ਲਈ ਅਹੁਦੇ ਦੀ ਨਹੀਂ ਸੱਚੇ ਉਦਮ ਦੀ ਜ਼ਰੂਰਤ ਹੈ।

–ਰਾਜਿੰਦਰ ਸਿੰਘ ਸਾਥੀ, ਕੁਰਾਲੀ

● ਭਾਵੇਂ ਇਹ ਇਕ ਕੁਦਰਤੀ ਪ੍ਰਕ੍ਰਿਆ ਹੈ ਕਿ ਹਰ ਇਕ ਛੋਟੀ ਤੋਂ ਛੋਟੀ ਇਕਾਈ ਦਾ ਮੁਖੀਆ ਹੁੰਦਾ ਹੈ। ਜਿਵੇਂ ਕਿ ਇਕ ਪ੍ਰਵਾਰ ਦਾ, ਇਕ ਪਿੰਡ ਦਾ, ਦੇਸ਼ ਦਾ। ਇਸ ਤਰ੍ਹਾਂ ਇਕ ਸੰਸਥਾ ਚਾਹੇ ਉਹ ਸਮਾਜ ਸੇਵਕ ਹੋਵੇ ਜਾਂ ਧਾਰਮਕ ਸੰਸਥਾ ਹੋਵੇ ਅਹੁਦੇਦਾਰ ਹੋਣਾ ਵੀ ਜ਼ਰੂਰੀ ਹੈ। ਪਰ ਅਜ ਜੋ ਧਾਰਮਕ ਸੰਸਥਾਵਾਂ ਦੇ ਅਹੁਦੇਦਾਰਾਂ ਦੀ ਕਾਰਗੁਜਾਰੀ ਵੇਖਣ ਨੂੰ ਜਾਂ ਸੁਣਨ ਨੂੰ ਮਿਲਦੀ ਹੈ। ਉਸ ਤੇ ਹਰ ਇਕ ਗੁਰੂ ਘਰ ਨਾਲ ਜੁੜੇ ਹੋਏ ਪ੍ਰੇਮੀ ਦਾ ਮਨ ਬਹੁਤ ਦੁਖੀ ਹੁੰਦਾ ਹੈ। ਇਹ ਅਹੁਦੇਦਾਰ ਅਹੁਦਾ ਮਿਲਣ ਸਾਰ ਹੀ ਆਪਣੇ ਆਪ ਨੂੰ ਹਉਮੈ ਵਿਚ ਲੈ ਲੈਂਦੇ ਹਨ। ਆਪਣੇ ਆਪ ਨੂੰ ਸੰਗਤ ਤੋਂ ਬਹੁਤ ਉੱਚਾ ਕਹਿਲਾਉਣ ਲਗ ਜਾਂਦੇ ਹਨ।

"ਆਪ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ।।"

ਇਕ ਵਾਰ ਦਾ ਜ਼ਿਕਰ ਆਉਂਦਾ ਹੈ ਕਿ ਸਮੇਂ ਦੀ ਸਰਕਾਰ ਨੇ ਸਿੱਖਾਂ ਨੂੰ ਨਵਾਬੀ ਦਾ ਖਿਤਾਬ ਦੇਣ ਦੀ ਪੇਸ਼ਕਸ਼ ਕੀਤੀ ਤਾਂ ਉਸ ਸਮੇਂ ਇਹ ਅਹੁਦਾ ਲੈਣ ਲਈ ਕੋਈ ਸਿੱਖ ਤਿਆਰ ਨਾ ਹੋਇਆ। ਤਾਂ ਫਿਰ ਆਖਰ ਵਿਚ ਨਿਗ੍ਹਾ ਭਾਈ ਕਪੂਰ ਸਿੰਘ ਜੀ ਤੇ ਗਈ ਜੋ ਕਿ ਉਸ ਸਮੇਂ ਘੋੜਿਆਂ ਦੀ ਸੇਵਾ ਕਰਦੇ ਸਨ। ਤਾਂ ਫਿਰ ਉਨ੍ਹਾਂ ਨੂੰ ਇਹ ਖਿਤਾਬ ਸੰਗਤ ਦੇ ਕਹਿਣ ਤੇ ਪ੍ਰਾਪਤ ਕਰਨਾ ਪਿਆ। ਭਾਈ ਸਾਹਿਬ ਨੇ ਉਸ ਤੋਂ ਬਾਅਦ ਦਾ ਆਪਣਾ ਜੀਵਨ ਸੰਗਤ, ਕੌਮ ਦੀ ਖਾਤਰ

ਪੂਰਾ ਸਮਰਪਤ ਕਰ ਦਿੱਤਾ। ਅੱਜ ਕਪੂਰਥਲਾ ਜਿਲਾ ਵੀ ਉਹਨਾਂ ਦੇ ਨਾਉਂ ਤੇ ਬਣਿਆ ਹੋਇਆ ਹੈ।

ਇਸ ਤਰ੍ਹਾਂ ਹੁਣ ਦੇ ਬਣੇ ਹੋਏ ਅਹੁਦੇਦਾਰ ਅਤੇ ਆਉਂਦੇ ਸਮੇਂ ਵਿਚ ਬਣਨ ਵਾਲਿਓ ! ਇਹ ਅਹੁਦਾ ਸੰਗਤ, ਕੌਮ ਤੁਹਾਡੇ ਪਿਛੋਕੜ ਨੂੰ ਵੇਖ ਕੇ ਹੀ ਦਿੰਦੇ ਹਨ। ਇਹ ਇਕ ਜ਼ੁੰਮੇਵਾਰੀ ਹੁੰਦੀ ਹੈ। ਜਿਸ ਤੇ ਕੌਮ ਤੇ ਸਮਾਜ ਦਾ ਭਵਿੱਖ ਬਣਨਾ ਹੁੰਦਾ ਹੈ।

–ਨਿਰਮਲ ਸਿੰਘ , ਢੰਡਾਰੀ ਖੁਰਦ (ਲੁਧਿਆਣਾ)

● ਧਾਰਮਿਕ ਜਾਂ ਸਮਾਜ ਸੇਵੀ ਸੰਸਥਾਵਾਂ ਦੇ ਪ੍ਰਬੰਧ ਵਿਚ ਬਣੀਆਂ ਕਮੇਟੀਆਂ ਦੇ ਅਹੁਦਿਆਂ ਲਈ ਤਣਾਉ ਦਾ ਕਾਰਨ ਹਉਮੈ, ਲਾਲਚ, ਗੁਰਮਤਿ ਤੋਂ ਅਣਜਾਣ, ਸੇਵਾ ਦੇ ਮੰਤਵ ਤੋਂ ਜਾਣੂੰ ਨਾ ਹੋਣਾ, ਸੱਚੀ ਲਗਨ ਨਾ ਹੋਣਾ , ਹੁੰਦਾ ਹੈ। ਨਿਮਰਤਾ , ਸਾਦਗੀ ਸਿਮਰਨ ਤੇ ਪੰਥਕ ਜਜ਼ਬੇ ਦੀ ਘਾਟ, *ਮੈਂ ਨਾ ਮਾਨੂੰ* ਦੀ ਨੀਤੀ, ਵੀ ਤਣਾਉ ਨੂੰ ਵਧਾਉਂਦੀ ਹੈ।

ਸੇਵਾ ਨਿਸ਼ਕਾਮ ਤੌਰ ਤੇ ਸਿਮਰਨ ਕਰਦੇ ਹੋਏ, ਪ੍ਰਬੰਧਕਾਂ ਤੇ ਹੋਰ ਸਿੱਖਾਂ ਦੇ ਸਹਿਯੋਗ ਨਾਲ ਮਿੱਠੜੇ ਬੋਲਾਂ ਨਾਲ ਕਰਨੀ ਜ਼ਰੂਰੀ ਹੈ। ਜਿਸ ਨਾਲ ਪ੍ਰਬੰਧ ਵਿਚ ਖੜੋਤ ਵੀ ਨਾ ਆਵੇ ਅਤੇ ਹਉਮੈ ਵੀ ਪੈਦਾ ਨਾ ਹੋਵੇ।

ਸੇਵਾ ਕਰਨ ਦੇ ਚਾਉ ਦੀ ਬਜਾਏ, ਅਹੁਦੇ ਪ੍ਰਾਪਤ ਕਰਨ ਲਈ ਝਗੜਾ ਕਰਨਾ, ਗੁਰਮਤਿ ਸਿਧਾਂਤ ਅਨੁਸਾਰ ਪ੍ਰਵਾਨ ਨਹੀਂ। ਸਿੱਖ ਲਈ ਅਹੁਦੇ ਦਾ ਹੋਣਾ ਜ਼ਰੂਰੀ ਨਹੀਂ ਹੈ। ਹਾਂ ! ਜੇ ਅਹੁਦਾ ਸੰਗਤ ਨੇ ਸੰਭਾਲ ਹੀ ਦਿੱਤਾ ਹੈ ਤਾਂ ਗੁਰੂ ਦੀ ਸੇਵਾ ਸਮਝਦਿਆਂ ਹੋਇਆਂ ਪੰਥਕ ਹਿੱਤਾਂ ਦੀ ਰਾਖੀ ਕਰਕੇ, ਵਡਿਆਈ ਪ੍ਰਾਪਤ ਕਰਨੀ ਹੀ ਸੇਵਾ ਹੈ। ਹਉਮੈ ਤੇ ਨਿਜ ਸਵਾਰਥ ਤੋਂ ਉੱਪਰ ਉੱਠ ਕੇ ਕੀਤੀ ਸੇਵਾ, ਆਦਰਸ਼ਕ ਸੇਵਕ ਦਾ ਹੁਕਮੀ ਬੰਦਾ ਹੋਣਾ ਹੈ।

–ਗੁਰਮੀਤ ਸਿੰਘ ਮਿਸ਼ਨਰੀ, ਕੁਰਾਲੀ

● ਅਹੁਦੇਦਾਰ ਹੋ ਕੇ ਵੀ ਕਈ ਪ੍ਰਕਾਰ ਦੀ ਸੇਵਾ ਕੀਤੀ ਜਾ ਸਕਦੀ ਹੈ। ਉਸਦੇ ਕਈ ਫਰਜ਼ ਹੁੰਦੇ ਹਨ ਜੋ ਕਿ ਹਉਮੈ ਮੁਕਤ ਹੋ ਕੇ ਪੂਰੇ ਕੀਤੇ ਜਾਣ ਜਿਵੇਂ :

1. ਕਮੇਟੀ ਪ੍ਰਧਾਨ ਅੰਮ੍ਰਿਤਧਾਰੀ ਗੁਰਸਿੱਖ, ਸਿੱਖੀ ਵਿਚ ਪੂਰਾ ਪ੍ਰਪੱਕ ਅਤੇ ਗੁਰਬਾਣੀ ਦਾ ਪੂਰਾ ਗਿਆਨਵਾਨ ਹੋਵੇ।

2. ਗੁਰਦੁਆਰਾ ਸਾਹਿਬ ਵਿਚ ਲਿਟਰੇਚਰ ਹਾਊਸ (ਲਾਇਬ੍ਰੇਰੀ) ਦਾ ਪ੍ਰਬੰਧ ਕੀਤਾ ਜਾ ਸਕੇ ਤਾਂ ਕਿ ਸੰਗਤ ਪੜ੍ਹ ਕੇ ਲਾਭ ਉਠਾ ਸਕੇ।

3. ਅਹੁਦੇਦਾਰ ਆਪਣੇ ਪਿੰਡ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਹਰ ਘਰ ਵਿਚ ਗੁਰਮਤਿ ਸਬੰਧੀ ਮੈਗਜ਼ੀਨ ਲਾਉਣ ਲਈ ਲੋਕਾਂ ਨੂੰ ਪ੍ਰੇਰਿਤ ਕਰੇ।

4. ਗੁਰਦੁਆਰਾ ਸਾਹਿਬ ਵਿਚ ਕੋਈ ਫੈਸਲਾ ਸੰਗਤ ਪਾਸੋਂ ਕਰਵਾਇਆ ਜਾਵੇ ਨਾ ਕਿ ਆਪਣੀ ਮਰਜੀ ਨਾਲ ਕੋਈ ਫੈਸਲਾ ਲਿਆ ਜਾਵੇ।

5. ਗੁਰਦੁਆਰਾ ਸਾਹਿਬ ਵਿਚ ਕਿਸੇ ਪ੍ਰਕਾਰ ਦਾ ਅਨਮਤੀ ਕਰਮ ਕਾਂਡ ਨਾ ਹੋਣ ਦਿੱਤਾ ਜਾਵੇ।

ਅਹੁਦੇਦਾਰ ਹੋਣ ਤੋਂ ਬਗੈਰ ਜੋ ਸੇਵਾ ਹੋ ਸਕਦੀ ਹੈ । ਉਸ ਵਿਚ :

* ਲੰਗਰ ਪਕਾਉਣਾ
* ਸੰਗਤ ਦੇ ਜੋੜੇ ਸਾਫ ਕਰਨੇ
* ਸੰਗਤ ਨੂੰ ਪੱਖਾ ਝੱਲਣਾ
* ਗੁਰਦੁਆਰਾ ਸਾਹਿਬ ਵਿਚ ਝਾੜੂ ਫੇਰਨਾ
* ਜੂਠੇ ਭਾਂਡੇ ਸਾਫ ਕਰਨਾ
* ਸੰਗਤ ਨੂੰ ਲੰਗਰ ਛਕਾਉਣਾ

ਇਸ ਲਈ ਅਹੁਦੇਦਾਰ ਹੋ ਕੇ ਵੀ ਸੇਵਾ ਕੀਤੀ ਜਾ ਸਕਦੀ ਹੈ ਤੇ ਅਹੁਦੇ ਤੋਂ ਬਿਨਾਂ ਵੀ , ਲੇਕਿਨ ਅਹੁਦੇਦਾਰ ਬਣ ਕੇ ਸੇਵਾ ਕਰਨ ਦਾ ਮਤਲਬ ਹਉਮੈ ਮੁਕਤ ਹੋ ਕੇ ਸੇਵਾ ਕਰਨਾ ਹੋਣਾ ਚਾਹੀਦਾ ਹੈ।

–ਗੁਰਮੀਤ ਸਿੰਘ, ਆਲਮਵਾਲਾ

● ਧਾਰਮਿਕ ਅਤੇ ਸਮਾਜ ਸੇਵੀ ਸੰਸਥਾਵਾਂ ਲਈ ਬਣੀਆਂ ਕਮੇਟੀਆਂ ਲਈ ਅਹੁਦੇਦਾਰਾਂ ਦੀ ਚੋਣ ਨਿਸ਼ਚਿਤ ਸਮੇਂ ਅਨੁਸਾਰ ਹੁੰਦੀ ਰਹਿੰਦੀ ਹੈ। ਇਹਨਾਂ ਵਿਚੋਂ ਕੁਝ ਅਹੁਦੇਦਾਰਾਂ ਵਿਚ ਹਰ ਸਮੇਂ ਸੇਵਾ ਕਰਨ ਦਾ ਚਾਅ ਅਤੇ ਲਗਨ ਹੁੰਦੀ ਹੈ ਅਤੇ ਇਹ ਹਰ ਸਮੇਂ ਸੇਵਾ ਵਿਚ ਜੁੱਟੇ ਰਹਿੰਦੇ ਹਨ। ਇਹਨਾਂ ਵਿਚ ਸੇਵਾ ਕਰਨ ਦੀ ਭਾਵਨਾ ਹੁੰਦੀ ਹੈ ਨਾ ਕਿ ਅਹੁਦਾ ਪ੍ਰਾਪਤ ਕਰਨ ਦੀ। ਕੁਝ ਅਹੁਦੇਦਾਰ ਸ਼ਾਨ ਸ਼ੋਹਰਤ ਲਈ ਅਹੁਦਾ ਪ੍ਰਾਪਤ ਕਰਦੇ ਹਨ। ਇਹਨਾਂ ਵਿਚ ਸੇਵਾ ਭਾਵਨਾ ਨਹੀਂ ਹੁੰਦੀ ।

ਸੇਵਾ ਭਾਵਨਾ ਰੱਖਣ ਵਾਲੇ ਇਨਸਾਨ ਅਹੁਦੇ ਨੂੰ ਤੁੱਛ ਸਮਾਨ ਸਮਝਦੇ ਹਨ। ਉਹ ਸੇਵਾ ਬੜੇ ਚਾਅ, ਲਗਨ, ਤਨ, ਮਨ ਅਤੇ ਧਨ ਨਾਲ ਕਰਦੇ ਹਨ।

–ਐਮ.ਐਸ.ਖਾਹਰਾ, ਖੇਮਕਰਨ

● (1) ਅੱਜ ਦੇ ਮਸ਼ੀਨੀ ਯੁੱਗ ਵਿਚ ਵਿਅਕਤੀ ਦੀ ਕੋਈ ਕੀਮਤ ਨਹੀਂ ਰਹਿ ਗਈ ਜਾਪਦੀ। ਹਰ ਕੋਈ ਵਿਅਕਤੀ ਆਪਣੇ ਅਹੁਦੇ ਦੇ ਅਧਾਰ ਤੇ ਹੀ ਪਛਾਣਿਆਂ ਜਾਂਦਾ ਹੈ। ਇਸ ਲਈ ਮਨੁੱਖ ਆਪਣੀ ਪਹਿਚਾਣ ਨੂੰ ਬਰਕਰਾਰ ਰੱਖਣ ਦੀ ਹਰ ਸੰਭਵ ਕੋਸ਼ਿਸ਼ ਕਰਦਾ ਹੈ। ਸਿੱਟੇ ਵਜੋਂ ਵਿਅਕਤੀਆਂ ਵਿਚ ਝਗੜਾ ਅਤੇ ਤਣਾਓ ਵੱਧ ਜਾਂਦਾ ਹੈ। ਕਈ ਵਿਅਕਤੀਆਂ ਦੇ ਮਨ ਵਿਚ ਇਹਨਾਂ ਅਹੁਦਿਆਂ ਤੇ ਪਹੁੰਚ

ਕੇ ਸੇਵਾ ਕਰਨ ਦਾ ਇਨਾਂ ਜ਼ਿਆਦਾ ਚਾਅ ਹੁੰਦਾ ਹੈ ਕਿ ਉਹ ਬਹੁਤ ਜ਼ਿਆਦਾ ਈਮਾਨਦਾਰੀ ਅਤੇ ਸਮਰਪਣ ਦੀ ਭਾਵਨਾ ਨਾਲ ਸੇਵਾ ਕਰਦੇ ਹਨ। ਉਹ ਇਸ ਅਹੁਦੇ ਦੀ ਵਰਤੋਂ ਕੇਵਲ ਆਪਣੇ ਸੁਆਰਥੀ ਹਿੱਤਾਂ ਲਈ ਨਹੀਂ ਸਗੋਂ ਉਹ ਕੇਵਲ ਜਨ ਕਲਿਆਣ ਲਈ ਹੀ ਕਰਦੇ ਹਨ।

(2) ਜਿਥੋਂ ਤੱਕ ਅਹੁਦੇ ਦਾ ਸਨਮਾਨ ਲੈਣ ਦੀ ਗੱਲ ਹੈ, ਅੱਜ ਦਾ ਮਨੁੱਖ ਹਰ ਵਕਤ ਦੂਸਰਿਆਂ ਤੋਂ ਅੱਗੇ ਜਾਣ ਦੀ ਗੱਲ ਸੋਚਦਾ ਹੈ, ਇਸ ਉਦੇਸ਼ ਨੂੰ ਲੈ ਕੇ ਵਿਅਕਤੀ ਅਜਿਹਾ ਅਹੁਦਾ ਪ੍ਰਾਪਤ ਕਰਨਾ ਚਾਹੁੰਦਾ ਹੈ ਜਿਸ ਨਾਲ ਉਸ ਨੂੰ ਸਨਮਾਨ ਅਤੇ ਇੱਜ਼ਤ ਮਿਲੇ। ਇਹਨਾਂ ਸਭ ਪ੍ਰਾਪਤੀਆਂ ਲਈ ਉਹ ਹਰੇਕ ਸੰਭਵ ਉਪਰਾਲਾ ਕਰਦਾ ਹੈ। ਇਸ ਲਈ ਵੀ ਤਨਾਓ ਅਤੇ ਝਗੜੇ ਦੀ ਸਥਿਤੀ ਪੈਦਾ ਹੋ ਜਾਂਦੀ ਹੈ।

(3) ਸੇਵਾ ਕਰਨ ਲਈ ਅਹੁਦੇਦਾਰ ਦਾ ਹੋਣਾ ਬਹੁਤ ਜ਼ਰੂਰੀ ਹੈ। ਜਿਸ ਤਰ੍ਹਾਂ ਪੰਛੀ ਦੋ ਖੰਭਾਂ ਤੋਂ ਬਿਨਾਂ ਉੱਡ ਨਹੀਂ ਸਕਦਾ ਇਸੇ ਤਰ੍ਹਾਂ ਅਹੁਦੇਦਾਰਾਂ ਤੋਂ ਬਿਨਾਂ ਅਹੁਦੇ ਦੀ ਕੋਈ ਕੀਮਤ ਨਹੀਂ ਰਹਿ ਜਾਂਦੀ। ਰਹੀ ਗੱਲ ਅਹੁਦੇ ਤੋਂ ਬਿਨਾਂ ਸੇਵਾ ਕਰਨ ਦੀ। ਜੇਕਰ ਕਿਸੇ ਵਿਅਕਤੀ ਦੇ ਮਨ ਵਿਚ ਸੇਵਾ ਕਰਨ ਦਾ ਬਹੁਤ ਜ਼ਿਆਦਾ ਚਾਓ ਹੈ ਤਾਂ ਪੂਰੀ ਮਿਹਨਤ, ਪਿਆਰ, ਈਮਾਨਦਾਰੀ ਅਤੇ ਨਿਮਰਤਾ ਨਾਲ ਬਿਨਾਂ ਕਿਸੇ ਇੱਛਾ ਤੋਂ ਸੇਵਾ ਕਰਨੀ ਚਾਹੀਦੀ ਹੈ। ਸੇਵਾ ਕਰਨ ਦਾ ਕੋਈ ਅਹੁਦਾ ਨਹੀਂ ਹੁੰਦਾ, ਹਰ ਛੋਟਾ, ਵੱਡਾ, ਅਮੀਰ ਅਤੇ ਗਰੀਬ ਆਪਣੀ ਸਮਰੱਥਾ ਅਨੁਸਾਰ ਸੇਵਾ ਕਰ ਸਕਦਾ ਹੈ।

–ਰਣਜੀਤ ਕੌਰ ਖਾਹਰਾ,ਖੇਮਕਰਨ

● ਜਦੋਂ ਕੋਈ ਸੰਸਥਾ ਜਾਂ ਧਾਰਮਿਕ ਅਸਥਾਨ ਹੋਂਦ ਵਿਚ ਆਉਂਦਾ ਹੈ ਤਾਂ ਉਸਨੂੰ ਚਲਾਉਣ ਲਈ ਇਕ ਬੰਦਾ ਕੁਝ ਨਹੀਂ ਕਰ ਸਕਦਾ। ਸੋ ਉਸ ਵਾਸਤੇ ਕਮੇਟੀ ਜਾਂ ਕੁਝ ਬੰਦਿਆਂ ਦਾ ਸਮੂਹ ਰਲ ਕੇ ਕੰਮ ਕਰਦਾ ਹੈ। ਕਈ ਵਾਰ ਕਮੇਟੀਆਂ ਵਿਚ ਝਗੜਾ ਜਾਂ ਤਕਰਾਰ ਹੋ ਜਾਂਦਾ ਹੈ। ਤਕਰਾਰ ਸਿਰਫ ਅਹੁਦੇ ਜਾਂ ਪ੍ਰਧਾਨਗੀ ਖਾਤਰ ਹੀ ਹੁੰਦਾ ਹੈ। ਜਿਸ ਵਿਅਕਤੀ ਵਿਚ ਸੇਵਾ ਦੀ ਭਾਵਨਾ ਹੁੰਦੀ ਹੈ ਜਾਂ ਸੇਵਾ ਕਰਨੀ ਚਾਹੁੰਦਾ ਹੈ ਉਹ ਹਮੇਸ਼ਾ ਪ੍ਰਧਾਨਗੀ ਖਾਤਰ ਕਦੇ ਨਹੀਂ ਲੜੇਗਾ। ਕਿਉਂਕਿ ਜੇਕਰ ਉਹ ਸਮਝੇ ਸੇਵਾ ਨਿਰੀ ਪ੍ਰਧਾਨਗੀ ਜਾਂ ਅਹੁਦੇਦਾਰ ਬਣਕੇ ਨਹੀਂ ਕੀਤੀ ਜਾ ਸਕਦੀ ਕਿਉਂਕਿ ਸੇਵਾ ਤਾਂ ਪ੍ਰਧਾਨਗੀ ਤੋਂ ਬਿਨਾਂ ਵੀ ਹੋ ਸਕਦੀ ਹੈ। ਜੇਕਰ ਅਸੀਂ ਅੱਜ ਸਿੱਖ ਇਤਿਹਾਸ ਦੇ ਮਗਰਲਿਆਂ ਪੰਨਿਆਂ ਵਲ ਨਜ਼ਰ ਮਾਰੀਏ ਤਾਂ ਸਾਨੂੰ ਸੈਂਕੜੇ ਹੀ ਅਜਿਹੇ ਨਾਮ ਮਿਲ ਜਾਣਗੇ, ਜਿਨ੍ਹਾਂ ਨੇ ਪੰਥ ਲਈ ਕੋਈ ਅਹੁਦਾ ਜਾਂ ਪ੍ਰਧਾਨਗੀ ਤੋਂ ਬਿਨਾਂ ਸਿੱਖ ਪੰਥ ਤੇ ਕੌਮ ਲਈ ਨਿਸ਼ਕਾਮ ਸੇਵਾ ਕੀਤੀ। ਭਾਈ ਕਪੂਰ ਸਿੰਘ, ਜਿਸ ਨੂੰ ਸੇਵਾ ਭਾਵਨਾ ਬਦਲੇ ਨਵਾਬੀ ਦੇਣ ਦਾ ਫੈਸਲਾ ਕੀਤਾ ਗਿਆ। ਪ੍ਰੰਤੂ ਭਾਈ ਸਾਹਿਬ ਨੇ ਨਵਾਬੀ ਇਕ ਸ਼ਰਤ ਤੇ ਲਈ ਕਿ ਉਨ੍ਹਾਂ ਤੋਂ ਘੋੜਿਆਂ ਦੀ ਲਿੱਦ ਚੁਕਣ ਅਤੇ ਉਨ੍ਹਾਂ ਦੀ ਸੇਵਾ ਕਰਨ ਦਾ ਕੰਮ ਨਾ ਖੋਹਿਆ ਜਾਵੇ। ਇਸ ਤਰ੍ਹਾਂ ਉਨ੍ਹਾਂ ਨਵਾਬੀ ਪ੍ਰਾਪਤ ਕੀਤੀ ਤੇ ਕਪੂਰ ਸਿੰਘ ਤੋਂ ਨਵਾਬ ਕਪੂਰ ਸਿੰਘ ਬਣੇ। ਅੱਜ ਲੋੜ ਹੈ ਅਜਿਹੇ ਹੀ ਨਿਰ ਸੁਆਰਥ ਤੇ ਨਿਸ਼ਕਾਮ ਸੇਵਕਾਂ ਦੀ। ਅਜਿਹੀ ਸੇਵਾ ਕਰਨ ਵਾਲਾ ਅੱਜ ਸੈਂਕੜੇ ਹਜ਼ਾਰਾਂ 'ਚੋਂ ਕੋਈ-ਕੋਈ ਹੀ ਲੱਭਦਾ ਹੈ ਜੋ ਨਿਰਸੁਆਰਥ ਹੋ ਕੇ ਸੇਵਾ ਕਰੇ।

–ਬਲਜਿੰਦਰ ਸਿੰਘ, ਹੇਰਾਂ (ਲੁਧਿਆਣਾ)

● ਸੇਵਾ ਕਰਨਾ ਮਨੁੱਖ ਦਾ ਫਰਜ਼ ਹੁੰਦਾ ਹੈ ਪਰ ਇਹ ਤਾਂ ਹੁੰਦਾ ਹੈ ਜੇ ਪ੍ਰਮਾਤਮਾ ਉਸਦੇ ਮਨ ਵਿਚ ਸੇਵਾ ਕਰਨ ਦਾ ਚਾਅ ਪੈਦਾ ਕਰੇ। ਕੋਈ ਸੌ ਕਮੇਟੀਆਂ ਦੇ ਮੈਂਬਰਾਂ ਵਿਚੋਂ 10% ਮੈਂਬਰ ਹੀ ਅਜਿਹੇ ਹੁੰਦੇ ਹਨ ਜੋ ਆਪਣੇ ਮਨ ਵਿਚ ਸੇਵਾ ਭਾਵਨਾ ਰੱਖਦੇ ਹੁੰਦੇ ਹਨ। ਕਈ ਮੈਂਬਰ ਅਜਿਹੇ ਹੁੰਦੇ ਹਨ ਜੋ ਆਪਣੇ ਆਪ ਨੂੰ ਸੇਵਾਦਾਰ ਤਾਂ ਕਹਾਉਂਦੇ ਹਨ ਪਰ ਉਨ੍ਹਾਂ ਦੇ ਦਿਲ ਵਿਚ ਇਹ ਹੁੰਦਾ ਹੈ ਕਿ ਸਾਨੂੰ ਹਰ ਜਗ੍ਹਾ ਤੇ ਸਨਮਾਨਿਆ ਜਾਵੇ। ਜਿੱਥੇ ਅਸੀਂ ਜਾਈਏ ਲੋਕ ਸਾਡੇ ਗਲਾਂ ਵਿਚ ਹਾਰ ਪਾਉਣ ਲਈ ਸਾਡੀ ਉਡੀਕ ਕਰਨ। ਕਿਸੇ ਵੀ ਸੰਸਥਾ ਵਿਚ ਸੇਵਾ ਕਰਨ ਲਈ ਅਹੁਦੇਦਾਰੀ ਦੀ ਕੋਈ ਜ਼ਰੂਰਤ ਨਹੀਂ ਹੁੰਦੀ। ਸੇਵਾ ਭਾਵਨਾ ਵਾਲਾ ਵਿਅਕਤੀ ਅਜਿਹੀ ਰਾਜਨੀਤੀ ਵੱਲ ਘੱਟ ਹੀ ਆਉਂਦਾ ਹੈ। ਜੇ ਉਸ ਨੂੰ ਸੰਗਤ ਕਹੇ ਕਿ ਅਸੀਂ ਤੈਨੂੰ ਪ੍ਰਧਾਨ ਬਣਾਉਂਦੇ ਹਾਂ ਤਾਂ ਉਹ ਗੁਰਸਿੱਖ ਪਿਆਰਾ ਹੱਥ ਜੋੜ ਕੇ ਆਖ ਦਿੰਦਾ ਹੈ ਕਿ ਮੈਂ ਪ੍ਰਧਾਨ ਨਹੀਂ ਬਣਨਾ ਸਿਰਫ ਗੁਰੂ ਨਾਨਕ ਦੇ ਦਰਬਾਰ ਦਾ ਇਕ ਸੇਵਾਦਾਰ ਹੀ ਬਣਨਾ ਹੈ।

–ਜਗਜੀਤ ਸਿੰਘ, ਲੀਲ੍ਹ (ਲੁਧਿਆਣਾ)

● ਧਾਰਮਿਕ ਤੇ ਸਮਾਜ ਸੇਵੀ ਸੰਸਥਾਵਾਂ ਦੇ ਪ੍ਰਬੰਧ ਲਈ ਬਣੀਆਂ ਕਮੇਟੀਆਂ ਦੇ ਅਹੁਦਿਆਂ ਖਾਤਰ ਵਿਅਕਤੀਆਂ ਵਿਚਕਾਰ ਝਗੜਾ ਤਕਰਾਰ ਤੇ ਤਨਾਓ ਹੋ ਜਾਂਦਾ ਹੈ ਕਿਉਂਕਿ ਸਾਰਿਆਂ ਵਿਚ ਸੇਵਾ ਕਰਨ ਦਾ ਇੰਨਾ ਚਾਓ ਨਹੀਂ ਹੁੰਦਾ ਕਿ ਹਰ ਕੋਈ ਵਧੇਰੇ ਸੇਵਾ ਕਰਨਾ ਚਾਹੁੰਦਾ ਹੈ ਸਗੋਂ ਉਹ ਸੰਸਥਾ ਦੇ ਅਹੁਦੇ ਦਾ ਸਨਮਾਨ ਲੈ ਕੇ ਹੀ ਘੜੰਮ-ਚੌਧਰੀ ਬਣਨਾ ਲੋਚਦਾ ਹੈ।

ਸੇਵਾ ਕਰਨ ਲਈ ਅਹੁਦੇ ਦਾ ਹੋਣਾ ਜ਼ਰੂਰੀ ਨਹੀਂ ਸਗੋਂ ਨਿਸ਼ਕਾਮ ਸੇਵਾ ਬਿਨਾਂ ਕਿਸੇ ਅਹੁਦੇ ਦੇ ਲਾਲਚ ਤੋਂ ਜ਼ਿਆਦਾ ਪ੍ਰਵਾਨ ਅਤੇ ਸਦੀਵੀ ਹੁੰਦੀ ਹੈ।

*"ਘਾਲਿ ਖਾਇ ਕਿਛੁ ਹਥਹੁ ਦੇਇ"* ਦੇ ਸੁਨਹਿਰੀ ਅਸੂਲ ਰਾਹੀਂ ਲੋੜਵੰਦਾਂ ਦੀ ਮਦਦ ਕਰਨੀ ਅਤੇ ਨਿਸ਼ਕਾਮ ਸੇਵਾ ਹੀ ਮਨੁੱਖ ਦਾ ਧਰਮ ਹੋਣਾ ਚਾਹੀਦਾ ਹੈ।

*"ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ"* ਦੇ ਕਥਨ ਅਨੁਸਾਰ ਨਿਰਾ ਸੱਚ ਸੁਨਣ, ਸੱਚ ਵੇਖਣ ਅਤੇ ਸੱਚ ਬੋਲਣ ਤੇ ਹੀ ਗੁਰਬਾਣੀ ਨੇ ਜ਼ੋਰ ਨਹੀਂ ਦਿੱਤਾ ਸਗੋਂ ਸੱਚੇ ਆਚਾਰ ਨੂੰ, ਸੱਚੀ ਜੀਵਨ-ਜਾਚ ਨੂੰ ਅਤੇ ਸੱਚ ਦੇ ਰੰਗ ਵਿਚ ਰੰਗੇ ਜਾਣ ਨੂੰ ਵਡਿਆਇਆ ਹੈ। ਸਚਿਆਰੇ ਜੀਵਨ ਦੇ ਧਾਰਕ ਨੂੰ ਗੁਰਮੁਖ ਪਿਆਰਾ ਕਹਿ ਕੇ ਵੀ ਸਤਿਕਾਰਿਆ ਹੈ। ਅਜਿਹੇ ਲੋਕਾਂ ਦੀ ਸੰਗਤ ਨੂੰ ਉਚਿਆਇਆ ਤੇ ਵਡਿਆਇਆ ਹੈ।

ਵਿਖਾਵੇ-ਬਾਜ਼ੀ ਲਈ ਕੋਈ ਥਾਂ ਨਹੀਂ ਪ੍ਰਭੂ ਰੁੱਖੀ-ਸੁੱਕੀ ਵੰਡ ਕੇ ਛਕਣਾ ਤੇ ਦੂਜਿਆਂ ਲਈ ਜਾਨ ਹਾਜ਼ਰ ਕਰਨਾ ਪ੍ਰਭੂ ਦੇਖੀ ਤੇ ਕੋਈ ਵਾਰ ਨਾ ਕਰਨਾ ਅਤੇ ਨਾ ਹੀ ਬਦਲਾ ਲੈਣਾ, ਨਿਸ਼ਕਾਮ ਸੇਵਕ ਨੂੰ ਅਜਿਹੇ ਅਸੂਲਾਂ ਦਾ ਧਾਰਨੀ ਹੋਣਾ ਬਹੁਤ ਜ਼ਰੂਰੀ ਹੈ। *"ਮਨ ਨੀਵਾਂ ਮੱਤ ਉੱਚੀ"* ਵਾਲੇ ਗੁਣਾਂ ਦਾ ਧਾਰਨੀ ਹੀ ਧਾਰਮਿਕ ਆਸ਼ਿਆਂ ਨੂੰ ਬੁਲੰਦੀ ਤੱਕ ਪਹੁੰਚਾ ਸਕਦਾ ਹੈ।

ਕੌਮ ਦੇ ਇਕ ਸੁਹਿਰਦ ਤੇ ਦਰਦ ਰੱਖਣ ਵਾਲੇ ਵਿਅਕਤੀ ਨੇ ਕਿਹਾ ਸੀ, "ਅੱਜਕਲ੍ਹ ਸੇਵਕਾਂ ਤੇ ਪ੍ਰਬੰਧਕਾਂ ਦੇ ਜੀਵਨ, ਵਰਤੋਂ-ਵਿਹਾਰ ਤੇ ਪ੍ਰਬੰਧ-ਢਾਂਚੇ ਨੇ ਮਨੁੱਖ ਦੇ ਜੀਵਨ ਸੋਮੇ-ਧਾਰਮਿਕ ਅਸਥਾਨਾਂ ਦਾ ਵਾਤਾਵਰਣ ਹੀ ਅਜਿਹਾ ਕਰ ਛੱਡਿਆ ਹੈ ਕਿ ਜੋ ਸਾਦਾ ਤੇ ਸਰਲ ਆਤਮਾ ਇੱਥੇ ਸੇਵਾ ਵਿਚ ਆਉਂਦੀ ਹੈ, ਉਹ ਪ੍ਰਭੂ ਵਿਸ਼ਵਾਸ ਤੇ ਆਸਤਿਕਤਾ ਵਿਚ ਵਧੇਰੇ ਪਰਪੱਕ ਹੋਣ ਦੀ ਥਾਂ ਉਲਟਾ ਵਿਸ਼ਵਾਸ-ਹੀਨ ਹੋ ਜਾਂਦੀ ਹੈ। ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਕੋਈ ਜਾਗਤ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੇਵਕ ਰਾਤ-ਦਿਨ ਗੁਰੂ ਸੇਵਾ ਵਿਚ ਰਹਿੰਦਾ ਹੋਇਆ ਵੀ ਭਟਕਿਆ ਫਿਰਦਾ ਹੈ। ਬਾਹਰ ਵਿਕਾਰਾਂ ਨਾਲ ਵਿੰਨ੍ਹੇ ਮਨ ਨੂੰ ਹਟਕਣ ਲਈ ਤਾਂ ਗੁਰਦੁਆਰੇ ਦਾ ਆਸਰਲਿਆ ਜਾਂਦਾ ਹੈ। ਜੇਕਰ ਉਥੇ ਵੀ ਪੰਜੇ ਵਿਕਾਰ ਹਾਵੀ ਹੋਣ ਅਤੇ ਮਨੁੱਖ ਦਾ ਮਨ ਵਿਕਾਰਾਂ ਤੋਂ ਪਿੱਛਾ ਨਾ ਛੁਡਾ ਸਕੇ ਤਾਂ ਫਿਰ ਆਤਮਕ ਸ਼ਾਂਤੀ ਲਈ ਕਿਹੜਾ ਦਰਵਾਜ਼ਾ ਖਟਕਾ ਕੇ ਸ਼ਾਂਤ ਹੋਇਆ ਜਾਵੇ।"

*"ਆਂਖ ਜੋ ਕੁਛ ਦੇਖਤੀ ਹੈ, ਲਬ ਪੇ ਆ ਸਕਤਾ ਨਹੀਂ"* ਦੀ ਮਜ਼ਬੂਰੀ ਕਾਰਨ ਅੰਤ ਇਨ੍ਹਾਂ ਸ਼ਬਦਾਂ ਨਾਲ ਸਮਾਪਤ ਕਰਦੀ ਹਾਂ ਕਿ ਧਾਰਮਿਕ ਤੇ ਸਮਾਜਿਕ ਸੰਸਥਾਵਾਂ ਦੇ ਪ੍ਰਬੰਧ ਲਈ ਬਣੀਆਂ ਜਾਂ ਬਣ ਰਹੀਆਂ ਕਮੇਟੀਆਂ ਦਾ ਪ੍ਰਬੰਧ ਕੇਵਲ ਧਰਮ-ਭਾਵ ਵਾਲਾ ਬਣਾਏ ਤੋਂ ਬਿਨਾਂ ਕੋਈ ਸੁਧਾਰ ਨਹੀਂ ਹੋ ਸਕਦਾ।

**-ਅਮਰ ਕੌਰ, ਜਲੰਧਰ**

● ਹੋ ਸਕਦਾ ਹੈ ਸਾਰਿਆਂ ਨੂੰ ਸੇਵਾ ਦਾ ਚਾਅ ਹੋਵੇ, ਪਰ ਇਥੇ ਇਹ ਸਪੱਸ਼ਟ ਕਰਨਾ ਲਾਜ਼ਮੀ ਹੈ ਕਿ ਕਈ ਵਿਅਕਤੀ ਸਿਰਫ ਆਰਥਿਕ ਤੇ ਰਾਜਨੀਤਕ ਲਾਭ ਲੈਣ ਖਾਤਰ ਹੀ ਅਹੁਦਾ ਹਥਿਆਉਣ ਲਈ ਲੜਦੇ ਹਨ। ਕਈ ਧਨ, ਸ਼ੁਹਰਤ ਤੇ ਸਮਾਜ ਵਿਚ ਇੱਜ਼ਤ ਹਾਸਲ ਕਰਨ ਲਈ ਇਸ ਦੌੜ ਵਿਚ ਸ਼ਾਮਲ ਹੁੰਦੇ ਹਨ। ਫਿਰ ਵੀ ਜੇ ਸਭ ਨੂੰ ਸੇਵਾ ਦਾ ਚਾਅ ਵੀ ਹੋਵੇ ਤਾਂ ਉਸ ਸੇਵਾ ਦਾ ਕੀ ਫਾਇਦਾ ਜੋ ਸਮਾਜ, ਧਰਮ ਤੇ ਕੌਮ ਦੀ ਘੱਟ ਤੇ ਤੁਹਾਡੀ ਸੇਵਾ ਵੱਧ ਕਰੇ। ਵਾਹ ! ਜੀ, ਅਖੇ ਅਸੀਂ ਆਧੁਨਿਕ ਹੋ ਗਏ ਹਾਂ, ਸੋਚ ਉਹੀ ਪਛੜੀ ਹੋਈ। ਕਈ ਧਾਰਮਿਕ ਤੇ ਸਮਾਜ-ਸੇਵੀ ਸੰਸਥਾਵਾਂ ਦੇ ਅਹੁਦੇਦਾਰਾਂ ਨੇ ਆਪਣੇ ਅਹੁਦੇ ਅਨੁਸਾਰ ਬਾਣਾ ਪਾਇਆ ਹੁੰਦਾ ਹੈ ਪਰ ਰਾਤ ਨੂੰ ਸ਼ਰਾਬ ਦੇ ਦੌਰ ਚਲਦੇ ਹਨ। ਬੱਚਿਆਂ ਤੇ ਪੱਛਮੀ ਸੱਭਿਆਚਾਰ ਦਾ ਅਸਰ ਹੈ ਪੂਰਾ।

ਦਾਸ ਦਾ ਵਿਚਾਰ ਤਾਂ ਇਹੀ ਹੈ ਕਿ ਸੇਵਾ ਦਾ ਅਹੁਦੇ ਨਾਲ ਕੋਈ ਖਾਸ ਤੇ ਸਿੱਧਾ ਸੰਬੰਧ ਨਹੀਂ। ਅਹੁਦਾ ਆਪਣੀ ਥਾਂ ਏ ਤੇ, ਸੇਵਾ ਆਪਣੀ ਥਾਂ। ਮਦਰ ਟੈਰੇਸਾ, ਭਗਤ ਪੂਰਨ ਸਿੰਘ ਤੇ ਭਾਈ ਘਨੱਈਆ ਵਰਗੇ ਸੇਵਕਾਂ ਦੀਆਂ ਉਦਾਹਰਣਾਂ ਅਸਾਡੇ ਸਨਮੁਖ ਹਨ। ਜਨਤਾ ਧਰਮ ਜਾਂ ਕੌਮ ਦੇ ਸੱਚੇ ਸੇਵਕ ਤਾਂ ਦੂਸਰਿਆਂ ਖਾਤਰ ਆਪਣਾ ਸਭ ਕੁਝ ਕੁਰਬਾਨ ਕਰ ਦਿੰਦੇ ਨੇ। ਆਪਣੀਆਂ ਖੁਸ਼ੀਆਂ ਨੂੰ ਪਾਸੇ ਰੱਖ ਕੇ ਦੂਸਰਿਆਂ ਦਾ ਦੁੱਖ ਵੰਡਾਉਂਦੇ ਨੇ। ਸੇਵਾ ਕਰਨ ਲਈ ਅਹੁਦਾ ਕੋਈ ਜ਼ਰੂਰੀ ਸ਼ਰਤ ਨਹੀਂ, ਇਹ ਤਾਂ ਇਕ ਵਾਧੂ ਜ਼ਿੰਮੇਵਾਰੀ ਏ ਕੇਵਲ, ਤੇ ਜ਼ਿੰਮੇਵਾਰੀ ਫਰਜ਼ ਏ। ਪਰ ਅਹੁਦੇ ਬਿਨਾਂ ਵੀ ਸੇਵਾ ਕਰਨ ਦੇ ਅਨੇਕਾਂ ਢੰਗ ਹਨ। ਕੁਝ ਢੰਗ ਨਿਮਨ ਲਿਖਤ ਹਨ :

1. ਹਰ ਮਹੀਨੇ ਆਪਣੀ ਕਮਾਈ ਵਿਚੋਂ ਦਸਵੰਧ ਕੱਢਕੇ ਗੁਰੂ-ਘਰ ਭੇਟ ਕਰਨਾ।
2. ਗਰੀਬ-ਗੁਰਬੇ ਦੀ ਵਿੱਤ ਅਨੁਸਾਰ ਮਦਦ ਕਰਨੀ।
3. ਸਮਾਜ ਸੇਵੀ ਜਥੇਬੰਦੀਆਂ ਨੂੰ ਸਹਿਯੋਗ ਦੇਣਾ।
4. ਅੰਧ-ਵਿਸ਼ਵਾਸ਼ਾਂ, ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਪ੍ਰਤੀ ਜਾਗਰੂਕ ਕਰਕੇ ਅਨਪੜ੍ਹ, ਅਗਿਆਨੀ ਲੋਕਾਂ ਨੂੰ ਸਹੀ ਅਤੇ ਧਰਮ ਦੇ ਰਾਹ ਤੇ ਲਿਆਉਣਾ।
5. ਲੰਗਰ ਵਿਚ ਹੱਥ ਵਟਾਉਣਾ ਅਤੇ ਸੰਗਤ ਦੀ ਸੇਵਾ ਕਰਨੀ।
6. ਰੰਗ, ਜਾਤੀ, ਧਰਮ ਦਾ ਭੇਦ-ਭਾਵ ਨਾ ਰੱਖਦਿਆਂ ਸਭ ਦਾ ਭਲਾ ਸੋਚਣਾ ਤੇ ਕਰਨਾ।
7. ਦਹੇਜ ਤੋਂ ਖੁਦ ਹੀ ਪਰ੍ਹੇ ਨਹੀਂ ਰਹਿਣਾ ਸਗੋਂ ਦੂਸਰਿਆਂ ਨੂੰ ਵੀ ਪ੍ਰੇਰਿਤ ਕਰਨਾ।
8. ਨਸ਼ਿਆਂ ਦੇ ਗਲਤ ਪ੍ਰਭਾਵਾਂ ਬਾਰੇ ਜਾਗਰੂਕ ਕਰਨਾ।
9. ਛੋਟੇ ਬੱਚਿਆਂ ਨੂੰ ਮੁਫ਼ਤ ਪਾਠ ਅਤੇ ਕੀਰਤਨ ਕਰਨਾ ਸਿਖਾਉਣਾ।
10. ਧਰਮ ਨਾਲ ਸਬੰਧਤ ਪੈਂਫਲਿਟ, ਸਿਖਿਆਵਾਂ ਤੇ ਪੁਸਤਕਾਂ ਛਪਵਾ ਕੇ ਮੁਫਤ ਵੰਡਣੀਆਂ ਅਤੇ ਪਰਚਾਰ ਕਰਨਾ।

11 ਸਕੂਲ, ਕਾਲਜ ਆਦਿ ਦੇ ਇਮਾਰਤ ਫੰਡ ਵਿਚ ਹਿੱਸਾ ਪਾਉਣਾ।

12 ਦੁਖੀ ਵਿਅਕਤੀਆਂ ਦੇ ਦੁਖ-ਦਰਦ ਸੁਣ ਕੇ ਕਸ਼ਟ ਨਿਵਾਰਣ ਦੀ ਕੋਸ਼ਿਸ਼ ਕਰਨਾ ਅਤੇ ਉਨ੍ਹਾਂ ਨੂੰ ਪ੍ਰਭੂ ਦੇ ਲੜ ਲਗਾਉਣਾ।

13 ਜੇਕਰ ਤੁਹਾਨੂੰ ਕੀਰਤਨ ਕਰਨਾ ਆਉਂਦਾ ਹੈ ਤਾਂ ਫਰੀ ਕੀਰਤਨ ਕਰਨਾ।

-ਐਚ.ਸਿੰਘ ਡਿੰਪਲ, ਜਗਰਾਉਂ

● ਮੇਰੇ ਖਿਆਲ ਵਿਚ ਕਮੇਟੀਆਂ ਦੇ ਅਹੁਦਿਆਂ ਦੀ ਪ੍ਰਧਾਨਗੀ ਚਾਹੁਣ ਵਾਲਿਆਂ ਦੇ ਮਨ ਵਿਚ ਸੇਵਾ ਕਰਨ ਦੀ ਭਾਵਨਾ ਬਹੁਤ ਘੱਟ ਹੁੰਦੀ ਹੈ, ਕਿਉਂਕਿ ਪ੍ਰਧਾਨਗੀ ਜਾਂ ਅਹੁਦਾ ਲੈਣ ਵਾਲੇ ਵਿਅਕਤੀ ਅੰਦਰ ਫੋਕਾ ਦਿਖਾਵਾ ਅਤੇ ਹੰਕਾਰ ਦੀ ਭਾਵਨਾ ਆ ਜਾਂਦੀ ਹੈ ਅਤੇ ਉਸ ਵਿਅਕਤੀ ਦੇ ਅੰਦਰੋਂ ਸੇਵਾ ਕਰਨ ਦੀ ਭਾਵਨਾ ਮਾਰੀ ਜਾਂਦੀ ਹੈ।

-ਗੁਰਜੀਤ ਸਿੰਘ, ਉਗੋਕੇ (ਪਟਿਆਲਾ)

● ਇਹ ਜ਼ਰੂਰੀ ਨਹੀਂ ਕਿ ਸੇਵਾ ਕਰਨ ਵਾਲਾ ਵਿਅਕਤੀ ਕਿਸੇ ਸਮਾਜ ਸੇਵੀ ਸੰਸਥਾ ਜਾਂ ਕਮੇਟੀ ਦਾ ਮੈਂਬਰ ਅਹੁਦੇਦਾਰ ਹੋਵੇ। ਸੇਵਾ ਅਹੁਦੇਦਾਰੀ ਤੋਂ ਬਿਨਾਂ ਵੀ ਹੋ ਸਕਦੀ ਹੈ। ਹਾਂ ਉਸਦੀ ਹੀ ਸੇਵਾ ਪ੍ਰਵਾਨ ਹੋਵੇਗੀ ਜੋ ਸੱਚੇ ਤਨ, ਮਨ ਨਾਲ ਸੇਵਾ ਕਰੇਗਾ। ਅਗਰ ਕੋਈ ਅਹੁਦੇਦਾਰ ਹੁੰਦਾ ਹੋਇਆ ਵੀ ਬੜੇ ਚਾਅ ਅਤੇ ਤਨੋਂ ਮਨੋਂ ਸੇਵਾ ਕਰਦਾ ਹੈ ਤਾਂ ਇਸ ਵਿਚ ਉਸਦਾ ਬੜਾਪਨ ਹੈ। ਅਗਰ ਮਨ ਵਿਚ ਇਹ ਹੋਵੇ ਕਿ ਮੈਂ ਕਮੇਟੀ ਦਾ ਅਹੁਦੇਦਾਰ ਹਾਂ ਅਤੇ ਦਿਖਾਵੇ ਲਈ ਇਕ ਦਿਨ ਦੋ-ਚਾਰ ਜੋੜੇ ਝਾੜ ਦਿੱਤੇ ਜਾਂ ਝਾੜੂ ਪੋਚਾ ਕਰ ਦਿੱਤਾ, ਉਹ ਸੇਵਾ ਨਹੀਂ ਸਿਰਫ ਦਿਖਾਵਾ ਹੈ ਮਨ ਵਿਚ ਤਾਂ ਖੋਟ ਹੈ। ਸੇਵਾ ਕਰਨਾ ਕੋਈ ਪਾਪ ਨਹੀਂ ਸਗੋਂ ਸੇਵਾ ਕਰਨ ਨਾਲ ਆਤਮਕ ਸ਼ੁੱਧੀ ਪ੍ਰਾਪਤ ਹੁੰਦੀ ਹੈ। ਇਸ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ -

ਵਿਚਿ ਦੁਨੀਆ ਸੇਵ ਕਮਾਈਐ।।
ਤਾ ਦਰਗਹ ਬੈਸਣੁ ਪਾਈਐ।।

ਅਹੁਦੇਦਾਰੀ ਤੋਂ ਬਿਨਾਂ ਸੇਵਾ ਕੀਤੀ ਜ਼ਿਆਦਾ ਸਫਲ ਹੈ ਕਿਉਂਕਿ ਉਸ ਵਿਅਕਤੀ ਦੇ ਮਨ ਵਿਚ ਅਹੁਦੇਦਾਰੀ ਦਾ ਹੰਕਾਰ ਨਹੀਂ ਹੋਵੇਗਾ ਅਤੇ ਉਹ ਸੇਵਾ ਪੂਰੀ ਮਨ ਲਾ ਕੇ ਕਰੇਗਾ। ਇਸ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ-

ਸਤਿਗੁਰੁ ਕੀ ਸੇਵਾ ਸਫਲੁ ਹੈ
ਜੇ ਕੋ ਕਰੇ ਚਿਤੁ ਲਾਇ।।

-ਗਰਪ੍ਰੀਤ ਸਿੰਘ,ਪ੍ਰਤਾਬਪੁਰਾ, ਜਲੰਧਰ

## *ਨਤੀਜਾ*

*ਪ੍ਰਥਮ : ਬੀਬੀ ਅਮਰ ਕੌਰ, ਜਲੰਧਰ*
*ਦੂਜਾ : ਐਚ.ਸਿੰਘ ਡਿੰਪਲ, ਜਗਰਾਉਂ*
*ਤੀਜਾ : ਗੁਰਮੀਤ ਸਿੰਘ ਆਲਮਵਾਲਾ (ਮੁਕਤਸਰ)*
*ਚੌਥਾ : ਐਮ. ਐਸ.ਖਾਹਰਾ, ਖੇਮ ਕਰਨ (ਅੰਮ੍ਰਿਤਸਰ)*
*ਵਿਸ਼ੇਸ਼ : ਰਣਜੀਤ ਕੌਰ ਖਾਹਰਾ, ਖੇਮਕਰਨ (ਅੰਮ੍ਰਿਤਸਰ)*

## *ਉੱਤਰ ਭੇਜਣ ਲਈ ਪਤਾ*

*ਸੰਯੋਜਕ ਪ੍ਰਸ਼ਨੋਤਰੀ*
*ਸਾਡਾ ਵਿਰਸਾ ਸਾਡਾ ਗੌਰਵ,*
*ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ-141002*

## ਜੂਨ 98 ਅੰਕ ਦਾ ਪ੍ਰਸ਼ਨ ?

*ਪੰਜਾਬ ਅਤੇ ਦੇਸ਼ ਦੇ ਹੋਰਨਾਂ ਭਾਗਾਂ 'ਚੋਂ ਬਹੁਤ ਸਾਰੇ ਨੌਜਵਾਨ ਲੜਕੇ-ਲੜਕੀਆਂ ਵਿਦੇਸ਼ਾਂ ਵਿਚ ਗਏ ਹਨ ਅਤੇ ਹੋਰ ਵੀ ਜਾ ਰਹੇ ਹਨ। ਉਧਰ ਜਾ ਕੇ ਬੜੀ ਕਰੜੀ ਮਿਹਨਤ ਵੀ ਕਰਦੇ ਹਨ।*

*ਪੰਜਾਬ ਦੇ ਪਿੰਡਾਂ ਵਿਚੋਂ ਤਾਂ ਲਗਦਾ ਹੈ ਕਿ ਸਾਰਿਆਂ ਦਾ ਹੀ ਕਨੇਡਾ, ਅਮਰੀਕਾ, ਆਸਟ੍ਰੇਲੀਆ ਵਿਚ ਨਿਵਾਸ ਹੋ ਜਾਣਾ ਹੈ। ਏਥੇ ਵਿਰਲੇ ਹੀ ਰਹਿ ਜਾਣੇ ਹਨ। ਸਿਆਣੇ ਕਹਿੰਦੇ ਹਨ ਕਿ ਜਿਹੜੇ ਮਿਹਨਤ ਕਰਕੇ ਏਥੇ ਵੱਸ ਜਾਂਦੇ ਹਨ, ਉਹ ਵਧੇਰੇ ਸੁਖੀ ਰਹਿੰਦੇ ਹਨ।*

*ਕੀ ਪੰਜਾਬ ਛੱਡ ਕੇ ਵਿਦੇਸ਼ਾਂ ਵਿਚ ਚਲੇ ਜਾਣਾ ਲੰਮੇ ਸਮੇਂ ਲਈ ਚੰਗਾ ਹੋਵੇਗਾ ਜਾਂ ਏਥੇ ਹੀ ਨੌਜਵਾਨਾਂ ਨੂੰ ਚੰਗੇ ਕੰਮ ਧੰਦੇ ਲਾ ਕੇ ਦਿੱਤੇ ਜਾਣ ਤਾਂ ਠੀਕ ਰਹੇਗਾ ?*

# ਦ੍ਰਿਸ਼ਟੀਗੋਚਰ

## ਸੂਰਾ

ਜੇ ਅਸੀਂ ਆਪਣੇ ਪੁੱਤਰਾਂ-ਧੀਆਂ ਦਾ ਜੀਵਨ ਉੱਚਾ ਦੇਖਣਾ ਚਾਹੁੰਦੇ ਹਾਂ ਤਾਂ ਇਸ ਗੱਲ ਦੀ ਡਾਢੀ ਲੋੜ ਹੈ ਕਿ ਬਚਪਨ ਤੋਂ ਹੀ ਉਨ੍ਹਾਂ ਨੂੰ ਗੁਰਮਤਿ ਰਹਿਤ ਰਹਿਣੀ ਵਿਚ ਰੱਖ ਕੇ ਗੁਰਮਤਿ ਦ੍ਰਿੜਾਈ ਜਾਵੇ ਅਤੇ ਚੰਚਲਤਾਈ ਵਾਲੇ ਪਹਿਰਾਵੇ ਤੇ ਮਨਮਤੀ ਸਿੱਖਿਆ ਤੋਂ ਬਚਾ ਕੇ ਰਖਿਆ ਜਾਵੇ। ਅਜਿਹੇ ਮਾਹੌਲ ਵਿਚ ਪਲੇ ਹੋਏ ਬੱਚਿਆਂ ਦਾ ਵਡਿਆਂ ਹੋ ਕੇ ਡਿੱਗਣ-ਡੋਲਣ ਦਾ ਘੱਟ ਹੀ ਖਤਰਾ ਹੁੰਦਾ ਹੈ ।

–(ਅਪ੍ਰੈਲ, 98)

## ਸੰਤ-ਸਿਪਾਹੀ

ਅੱਜ ਸੁਖਾਵਾਂ ਮਾਹੌਲ ਹੈ, ਜਿਸ ਵਿਚ ਸਭ ਕੁਝ ਕਰਵਾਇਆ ਜਾ ਸਕਦਾ ਹੈ। ਜੇ ਹੁਣ ਤਕ ਦਬਾਅ ਨਹੀਂ ਪਾਇਆ ਅਤੇ ਆਪਣਾ ਸਾਊਪੁਣਾ ਵਿਖਾਇਆ ਹੈ ਤਾਂ ਅੱਗੋਂ ਇਹ ਕੋਸ਼ਿਸ਼ ਫੌਰਨ ਸ਼ੁਰੂ ਕਰ ਦੇਣੀ ਚਾਹੀਦੀ ਹੈ ਕਿ ਪੰਜਾਬ ਦੇ ਸਾਰੇ ਲਟਕਦੇ ਮਸਲੇ ਪਹਿਲ ਦੇ ਅਧਾਰ 'ਤੇ ਹੱਲ ਕੀਤੇ ਜਾਣ । ਜੇ ਹੁਣ ਵੀ ਲੀਡਰ ਸੁੱਤੇ ਰਹੇ ਤੇ ਆਪਣੇ ਭਲੇ ਵੱਲ ਵਧੇਰੇ ਧਿਆਨ ਦੇ ਕੇ ਸਿੱਖ ਕੌਮੀ ਮਸਲੇ ਨਾ ਸੁਲਝਵਾਏ, ਫੇਰ ਕਦੇ ਇਸ ਤੋਂ ਵੱਧ ਸੁਖਾਵੇਂ ਮਾਹੌਲ ਦੀ ਆਸ ਨਾ ਰੱਖਣ।

–(ਅਪ੍ਰੈਲ, 98)

## ਗੁਰਬਾਨੀ ਇਸੁ ਜਗ ਮਹਿ ਚਾਨਣੁ

ਅੱਜ ਲੋੜ ਹੈ ਦਸਮੇਸ਼ ਪਿਤਾ ਦੀ ਭਾਵਨਾ ਮੁਤਾਬਕ ਇਲਾਕੇ, ਜਾਤ, ਕੁਲ, ਕਿਰਤ ਦੀਆਂ ਹੱਦਬੰਦੀਆਂ ਮੇਟ ਕੇ ਮਨੁੱਖਤਾਵਾਦੀ ਖਾਲਸਈ ਰਵਾਇਤਾਂ ਉਜਾਗਰ ਕਰਨ ਦੀ, ਤਾਂ ਜੋ ਸਾਂਝੀਵਾਲਤਾ ਦੇ ਪ੍ਰਤੀਕ *"ਗੁਰੂ ਗ੍ਰੰਥ ਸਾਹਿਬ ਜੀ"* ਦੀ ਵਡਿਆਈ ਸਮੁੱਚੇ ਸੰਸਾਰ ਵਲੋਂ ਵਡਿਆਈ ਜਾਵੇ।

–(ਅਪ੍ਰੈਲ, 98)

## ਮਿਸ਼ਨਰੀ ਸੇਧਾਂ

ਜੇ ਅਸੀਂ ਈਮਾਨਦਾਰੀ ਨਾਲ ਚਾਹੁੰਦੇ ਹਾਂ ਕਿ ਸਿੱਖ ਦੀ ਤਾਰੀਫ ਉਪਰ ਕੋਈ ਸੁਆਲੀਆ ਨਿਸ਼ਾਨ ਨਾ ਲੱਗੇ, ਸਿੱਖ ਕੌਮ ਦੀ ਵਿਲੱਖਣਤਾ ਨੂੰ ਸੰਸਾਰ ਸਾਹਮਣੇ ਪੇਸ਼ ਕੀਤਾ ਜਾ ਸਕੇ ਤਾਂ ਅੱਜ ਹਰ ਇਕ ਗੁਰਸਿੱਖ , ਵੀਰ ਅਤੇ ਭੈਣ ਦਾ ਫਰਜ਼ ਬਣਦਾ ਹੈ ਕਿ ਬਿਨਾਂ ਹੋਰ ਢਿੱਲ ਕੀਤੇ ਆਪਣੇ ਆਪ ਨੂੰ ਸਤਿਗੁਰਾਂ ਦੇ ਸਪੁਰਦ ਕਰੀਏ। ਖੰਡੇ ਦੀ ਪਾਹੁਲ ਦੇ ਧਾਰਨੀ ਹੋਈਏ। ਅੰਮ੍ਰਿਤ ਛਕ ਕੇ ਸੁੰਦਰ ਜੀਵਨ ਜਾਚ ਰਾਹੀਂ ਆਪਣੇ ਮਨੁੱਖਾ ਜੀਵਨ ਦੀ ਸੰਭਾਲ ਕਰੀਏ, ਸਮਰਥ ਸਤਿਗੁਰੂ ਆਪ ਹੀ ਸਾਡੀ ਬਾਂਹ ਪਕੜਨਗੇ।

–(ਅਪ੍ਰੈਲ, 98)

■

# ਇਕ ਸ਼ਲਾਘਾਯੋਗ ਫੈਸਲਾ

-ਹਿੰਮਤ ਸਿੰਘ, ਡੇਰਾ ਬਾਬਾ ਨਾਨਕ

ਮਿਤੀ 4 ਫਰਵਰੀ 1998 ਦੇ ਅੰਮ੍ਰਿਤ ਵੇਲੇ ਦੇ ਤਿੰਨ ਵਜੇ, ਰੱਬੀ ਸੱਦਾ ਆਉਣ ਤੇ ਸਾਡੇ ਤਾਏ ਦੇ ਵੱਡੇ ਪੁੱਤਰ ਸ੍ਰ: ਕਰਤਾਰ ਸਿੰਘ ਜੀ, ਜੋ ਮੇਰੇ ਵੱਡੇ ਭਰਾ ਲਗਦੇ ਸੀ, ਅਕਾਲ ਚਲਾਣਾ ਕਰ ਗਏ। ਆਖਰਕਾਰ ਸਭ ਨੂੰ ਰੱਬੀ ਭਾਣਾ ਮੰਨਣਾ ਪਇਆ।

ਅੰਤਮ ਸੰਸਕਾਰ ਤੋਂ ਬਾਅਦ ਚੌਥੇ ਦੀ ਤਰੀਕ ਦੱਸ ਦਿੱਤੀ ਗਈ। ਫੇਰ ਚੌਥੇ ਵਾਲੇ ਦਿਨ ਰਿਸ਼ਤੇਦਾਰਾਂ ਨੂੰ 13-2-98 ਨੂੰ ਸ੍ਰੀ ਅਖੰਡ ਪਾਠ ਦੇ ਭੋਗ ਵਾਲੇ ਦਿਨ ਆਉਣ ਦੇ ਕਾਰਡ ਵੀ ਦੇ ਦਿੱਤੇ। ਮਿਤੀ 13-2-98 ਨੂੰ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ। ਭੋਗ ਸਮੇਂ ਨਗਰ ਨਿਵਾਸੀ ਤੇ ਰਿਸ਼ਤੇਦਾਰ, ਸੱਜਣ-ਮਿੱਤਰ ਕੁਲ ਮਿਲਾ ਕੇ ਪੰਜ ਸੌ ਦੀ ਹਾਜ਼ਰੀ ਸੀ। ਸਮਾਜਕ ਰੀਤੀਆਂ ਮੁਤਾਬਿਕ ਵੱਡਾ ਕੀਤਾ ਗਿਆ ਤੇ ਕੱਠ ਵਾਲਾ ਸਾਰਾ ਬੇਲੋੜਾ ਖਰਚ ਵੀ ਕਰਨਾ ਪਿਆ। ਸੋ ਕੀਰਤਨ ਤੋਂ ਬਾਅਦ ਦੋ ਅਕਾਲੀ ਲੀਡਰ ਡਾ: ਜੋਧ ਸਿੰਘ ਸਾਬਕਾ ਐਮ.ਐਲ.ਏ. ਤੇ ਜਥੇਦਾਰ ਅਮਰੀਕ ਸਿੰਘ ਸ਼ਾਹਪੁਰ ਨੇ ਸ਼ਰਧਾਂਜਲੀ ਭੇਂਟ ਕੀਤੀ। ਉਪਰੰਤ ਡਾ: ਪਰਮਿੰਦਰ ਸਿੰਘ ਪਿੰਡ ਸ਼ਿਕਾਰ ਮਾਛੀਆਂ ਨੇ ਸੰਗਤ ਵਿਚ ਖਲੋ ਕੇ ਇਹ ਸਾਰੀਆਂ ਬੇਲੋੜੀਆਂ ਰੀਤੀਆਂ ਤੇ ਚਾਨਣਾ ਪਾਇਆ ਤੇ ਗੁਰਮਤਿ ਦੀ ਗੱਲ ਕੀਤੀ।

ਖਾਸ ਕਰ ਉਨ੍ਹਾਂ ਨੇ ਮੋੜਵੀਂ ਮਕਾਣ ਦੀ ਗੱਲ ਛੇੜੀ ਤੇ ਗੁਰਮਤਿ ਤੇ ਇਤਿਹਾਸਕ ਹਵਾਲੇ ਦੇ ਕੇ ਸਮਝਾਇਆ ਕਿ, ਦੱਸੋ ਗੁਰਮਤਿ ਅਨੁਸਾਰ ਇਨ੍ਹਾਂ ਰੀਤਾਂ ਕਰਨ ਦਾ ਮਰੇ ਹੋਏ ਪ੍ਰਾਣੀ ਦੀ ਆਤਮਾ ਨੂੰ ਕੀ ਲਾਭ ਮਿਲਦਾ ਹੈ ? ਹਜ਼ਾਰਾਂ ਰੁਪਏ ਬੇਲੋੜਾ ਖਰਚ ਕਰਕੇ ਅਸੀਂ ਵਿਛੜੇ ਪ੍ਰਾਣੀ ਨੂੰ ਕੀ ਸੁਖ-ਸ਼ਾਂਤੀ ਦੇਂਦੇ ਹਾਂ। ਫਿਰ ਮੋੜਵੀਂ ਮਕਾਣ ਟਰਾਲੀਆਂ ਭਰਕੇ ਖੜਦੇ ਹਾਂ ਤੇ ਉਥੋਂ ਜਾ ਕੇ ਮਠਿਆਈਆਂ ਜਲੇਬੀਆਂ, ਵੰਨ-ਸੁਵੰਨੇ ਖਾਣੇ, ਮੀਟ , ਸ਼ਰਾਬ ਪੀ ਕੇ ਅਸੀਂ ਆਖਦੇ ਹਾਂ ਕਿ ਮੜ੍ਹੀ ਠੰਡੀ ਹੋ ਗਈ ਹੈ। ਜੇ ਮੋੜਵੀਂ ਮਕਾਣ ਨਾ ਜਾਏ ਤਾਂ ਮੜ੍ਹੀ ਠੰਡ ਨਹੀਂ ਹੁੰਦੀ। ਸੋ ਇਹਨਾਂ ਸਾਰੀਆਂ ਗੱਲਾਂ ਦਾ ਕੁਝ ਸਮਝਦਾਰ ਪੜ੍ਹੇ ਲਿਖਿਆਂ ਤੇ ਕਾਫੀ ਅਸਰ ਪਿਆ ਤੇ ਔਰਤਾਂ ਤੇ ਅਨਪੜ੍ਹ ਲੋਕਾਂ ਤੇ ਲਕੀਰ ਦੇ ਫਕੀਰ ਲੋਕਾਂ ਨੇ ਬੁਰਾ ਵੀ ਮਨਾਇਆ। ਦਲੀਲ ਇਹ ਦੇਵਣਗੇ ਕਿ ਸ਼ੁਰੂ ਤੋਂ ਹੀ ਸਾਰੇ ਕਰਦੇ ਆ ਰਹੇ ਹਨ।

ਪਰ ਡਾ: ਪਰਮਿੰਦਰ ਸਿੰਘ ਜੀ ਹੁਰਾਂ ਨੇ ਹੌਸਲਾ ਨਾ ਹਾਰਿਆ ਤੇ ਉਥੇ ਖਲੋਤੇ ਆਦਮੀਆਂ ਵਿਚ ਆਪਣੀ ਗੱਲ ਜਾਰੀ ਰੱਖੀ। ਸਭ ਤੋਂ ਵੱਧ ਹਮਾਇਤ, ਗੁਰਮਤਿ ਧਾਰਨੀ ਸ੍ਰ: ਹਰਦੀਪ ਸਿੰਘ ਨੇ ਕੀਤੀ। ਜਥੇਦਾਰ ਮੱਖਣ ਸਿੰਘ ਰੱਤਾ, ਜਿਨ੍ਹਾਂ ਦੇ ਘਰ ਮੋੜਵੀਂ ਮਕਾਣ ਜਾਣੀ ਸੀ, ਉਹ ਵੀ ਸਹਿਮਤ ਹੋ ਗਏ। ਫੇਰ ਗੁਰਦੁਆਰੇ ਜਾ ਕੇ ਅਨੰਦ ਸਾਹਿਬ ਪੜ੍ਹ ਕੇ ਅਰਦਾਸ ਕਰਕੇ ਤੇ ਪੰਜ ਜੈਕਾਰੇ ਛੱਡ ਕੇ ਤੇ ਹੁਕਮਨਾਮਾ ਲੈ ਕੇ ਪ੍ਰਵਾਨਗੀ ਲੈ ਲਈ। ਸਭ ਤੋਂ ਵੱਧ ਸਹਿਯੋਗ ਸ੍ਰ: ਕਰਤਾਰ ਸਿੰਘ ਦੇ ਵੱਡੇ ਪੁੱਤਰ ਸਤਨਾਮ ਸਿੰਘ ਦਾ ਹੈ ਜਿਨ੍ਹਾਂ ਨੇ ਹੌਸਲਾ ਰੱਖ ਕੇ ਇਹ ਰਸਮ ਬੰਦ ਕਰ ਦਿੱਤੀ। ਸੋ ਅਸੀਂ ਹੋਰ ਵੀ ਪੜ੍ਹੇ ਲਿਖੇ ਸੱਜਣਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਵੀ ਅੱਗੇ ਆਉਣ ਤੇ ਇਨ੍ਹਾਂ ਬੇਲੋੜੀਆਂ ਰਸਮਾਂ ਨੂੰ ਘਟਾਇਆ ਜਾ ਸਕੇ। ■

## ਕੇਸ ਗੁਰੂ ਦੀ ਮੋਹਰ

*ਇਕ ਦਿਨ ਦਾਸ ਤੇ ਕੁਝ ਵੀਰ ਗੁਰਮਤਿ ਵਿਚਾਰਾਂ ਕਰਦੇ ਬਜ਼ਾਰ ਵਿਚੋਂ ਲੰਘ ਰਹੇ ਸਾਂ। ਅਚਾਨਕ ਸਾਡਾ ਧਿਆਨ ਇਕ ਸਾਬਤ ਸੂਰਤ ਪ੍ਰਕਾਸ਼ ਦਾਹੜੇ ਵਾਲੇ ਨੌਜਵਾਨ ਤੇ ਪਿਆ। ਸਾਡੇ ਦੇਖਦਿਆਂ-ਦੇਖਦਿਆਂ ਉਹ ਨੌਜਵਾਨ ਸਾਹਮਣੇ ਨਾਈ ਦੀ ਦੁਕਾਨ ਤੇ ਜਾ ਬੈਠਾ। ਨਾਈ ਅਜੇ ਆਪਣੇ ਔਜ਼ਾਰ ਸਾਫ ਕਰ ਰਿਹਾ ਸੀ ਕਿ ਸਾਡੇ 'ਚੋਂ ਇਕ ਵੀਰ ਨੇ ਬੜੀ ਫੁਰਤੀ ਨਾਲ ਉਸ ਨੌਜਵਾਨ ਨੂੰ ਕੁਰਸੀ ਤੋਂ ਉਠਾ ਕੇ ਸਾਡੇ ਵਿਚ ਲੈ ਆਂਦਾ। ਉਸ ਨਾਲ 'ਕੇਸ ਗੁਰੂ ਦੀ ਮੋਹਰ' ਪ੍ਰਤੀ ਅਮੀਰ ਵਿਰਸੇ ਦੀਆਂ ਵਿਚਾਰਾਂ ਕੀਤੀਆਂ। ਉਸ ਨੌਜਵਾਨ ਨੇ ਅੱਗੇ ਤੋਂ ਇਹ ਕੁਕਰਮ ਨਾ ਕਰਨ ਦਾ ਪ੍ਰਣ ਲੈ ਕੇ ਵਿਦਾਇਗੀ ਲਈ। ਜੇ ਅਸੀਂ ਸਾਰੇ ਪੰਥਕ ਸੋਚਣੀ ਵਾਲੇ ਆਪਣੇ ਵਿਰਸੇ ਪ੍ਰਤੀ ਜਾਗਰੂਕ ਹੋਈਏ,ਤਾਂ ਪਤਿਤਪੁਣਾ ਸਹਿਜੇ ਹੀ ਦੂਰ ਕੀਤਾ ਜਾ ਸਕਦਾ ਹੈ।*

*-ਬਲਵਿੰਦਰ ਸਿੰਘ, ਪੱਟੀ*

# 1999 ਦੀ ਵਿਸਾਖੀ ਅਤੇ ਖ਼ਾਲਸਾ ਪੰਥ

-ਪ੍ਰੋ: ਡਾ: ਹਰਨਾਮ ਸਿੰਘ ਸ਼ਾਨ

*ਭਾਸ਼ਾ ਵਿਭਾਗ( ਪੰਜਾਬ) ਵਲੋਂ ਸਾਹਿਤ ਸ਼੍ਰੋਮਣੀ ਦਾ ਪੁਰਸਕਾਰ ਜੇਤੂ ਡਾ: ਸ਼ਾਨ ਜੀ ਦਾ ਉਚੇਚਾ ਲੇਖ 'ਸਿਖ ਬੁੱਕ ਸੈਂਟਰ ' ਦੇ ਧੰਨਵਾਦ ਸਹਿਤ ਛਾਪਿਆ ਜਾ ਰਿਹਾ ਹੈ।*

*-ਸੰਪਾਦਕ*

ਸੰਨ 1999 ਦੀ ਵਿਸਾਖੀ ਖ਼ਾਲਸਾ ਪੰਥ ਦੀ ਸਾਜਣਾ ਦੇ ਤਿੰਨ ਸੌ ਵਰ੍ਹੇ ਬੀਤਣ ਦੀ ਲਖਾਇਕ ਹੋਵੇਗੀ। ਉਹ ਸਿੱਖ ਧਰਮ ਦੇ ਮਹਾਨ ਸੰਚਾਲਕ, ਗੁਰੂ ਨਾਨਕ ਦੇਵ ਜੀ (1469-1539) ਦੀ ਭਵਿੱਖ ਬਾਣੀ ਦੀ ਸੱਚਾਈ ਦੀ ਯਾਦ ਵੀ ਤਾਜ਼ਾ ਕਰਵਾਏਗੀ, ਜੋ ਮੁਗ਼ਲ ਬਾਦਸ਼ਾਹ ਬਾਬਰ ਦੇ ਹਿੰਦੁਸਤਾਨ ਉੱਤੇ ਕੀਤੇ ਨਿਰਦਈ ਹੱਲੇ ਸਮੇਂ ਉਚਾਰੇ ਹੇਠ-ਲਿਖੀ ਤੁਕ ਨਾਲ ਸ਼ੁਰੂ ਹੁੰਦੇ ਸ਼ਬਦ ਵਿੱਚ ਸੰਕੇਤਿਤ ਹੈ :

ਖੁਰਾਸਾਨ ਖਸਮਾਨਾ ਕੀਆ
ਹਿੰਦੁਸਤਾਨੁ ਡਰਾਇਆ ॥੧॥੫॥੩੯॥

(ਆਸਾ ਮਹਲਾ 1, ਪੰਨਾ 360)

ਇਹ ਉਸ ਪਸ਼ੀਨਗੋਈ ਦੀ ਸਾਰਥਕਤਾ ਦੀ ਸਾਖ ਵੀ ਮੁੜ ਦ੍ਰਿੜ੍ਹ ਕਰਵਾਏਗੀ, ਜੋ ਸੰਨ 1675 ਨੂੰ ਧਰਮ-ਕਰਮ ਅਤੇ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਲਈ ਆਪਣਾ ਬਲੀਦਾਨ ਦੇਣ ਤੋਂ ਪਹਿਲਾਂ, ਹਿੰਦ ਦੀ ਚਾਦਰ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ (1621-1675), ਨੇ ਇਉਂ ਬਿਆਨ ਕੀਤੀ ਸੀ :

ਨਾਮੁ ਰਹਿਓ ਸਾਧੂ ਰਹਿਓ
ਰਹਿਓ ਗੁਰੁ ਗੋਬਿੰਦੁ ॥੫੬॥

(ਸਲੋਕ ਮਹਲਾ 9, ਪੰਨਾ 1429)

ਨਾਲੇ ਉਸ ਇਨਕਲਾਬੀ ਐਲਾਨ 'ਤੇ ਇਕਰਾਰ ਦੀ ਦਾਸਤਾਨ ਵੀ ਦੁਹਰਾਉਣ ਦਾ ਮੌਕਾ ਬਖ਼ਸ਼ੇਗੀ, ਜੋ ਨੌਂ ਕੁ ਵਰ੍ਹਿਆਂ ਦੇ ਬਾਲ ਗੁਰੂ, ਸ੍ਰੀ ਗੋਬਿੰਦ ਰਾਇ ਜੀ (1666-1708), ਨੇ ਆਪਣੇ ਪਿਤਾ-ਗੁਰੂ ਦੀ ਉਕਤ ਸ਼ਹਾਦਤ ਪਿੱਛੋਂ ਵਾਪਰੀ ਦਹਿਸ਼ਤ ਤੇ ਢਹਿੰਦੀ ਕਲਾ ਦਾ ਜ਼ਿਕਰ, ਦਿੱਲੀਓਂ ਅਨੰਦਪੁਰ ਆਈ ਸੰਗਤ ਦੇ ਮੂੰਹੋਂ ਸੁਣਕੇ, ਭਾਈ ਸੰਤੋਖ ਸਿੰਘ ਜੀ (1788-1844) ਦੇ ਲਫ਼ਜ਼ਾਂ ਵਿੱਚ ਇਉਂ ਕੀਤਾ ਸੀ :

ਸ੍ਰੀ ਗੋਬਿੰਦ ਸਿੰਘ ਸੁਨਿ ਕਰਿ ਐਸੇ।
ਗਰਜਤਿ ਬੋਲੇ ਜਲਧਰ ਜੈਸੇ।
ਇਸ ਬਿਧਿ ਕੋ ਅਬਿ ਪੰਥ ਬਨਾਵੋਂ।
ਸਕਲ ਜਗਤ ਮਹਿ ਬਹੁ ਬਿਦਤਾਵੋਂ॥੪॥
ਲਾਖਹੁੰ ਜਗ ਕੇ ਨਰ ਇਕ ਥਾਇਂ।
ਤਿਨ ਮਹਿਂ ਮਿਲੇ ਏਕ ਸਿਖ ਜਾਇ।
ਸਭ ਮਹਿਂ ਪ੍ਰਥਮ ਪਛਾਨਯੋ ਪਰੈ।
ਰਲੈ ਨ ਕਯੋਹੂੰ ਕੋ ਸਿਹੁੰ ਕਰੈ॥੯॥
ਜਥਾ ਬਕਨ ਮਹਿਂ ਹੰਸ ਨ ਛਪੈ।
ਗ੍ਰਿਭਿਨ ਬਿਖੈ ਮੋਰ ਜਿਮ ਦਿਪੈ॥
ਜਯੋਂ ਖਰਗਨ ਮਹਿਂ ਬਲੀ ਤੁਰੰਗ॥
ਜਥਾ ਮ੍ਰਿਗਨਿ ਮਹਿਂ ਕੇਹਰਿ ਅੰਗ॥੧੦॥
ਤਿਮ ਨਾਨਾ ਭੇਖਨ ਕੇ ਮਾਂਹਿ।
ਮਮ ਸਿਖ ਕੋ ਸਗਲੇ ਪਰਖਾਂਹਿ।

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੧, ਅੰਸੂ ੭, ਪੰਨਾ ੪੫੨੧)

*ਅਰਥਾਤ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਹ ਕੁਝ ਸੁਣਦਿਆਂ ਹੀ ਸਾਵਣ ਦੇ ਬੱਦਲ ਵਾਂਗ ਗਰਜ ਕੇ ਬੋਲੇ : "ਹੁਣ ਤਾਂ ਮੈਂ ਇਕ ਅਜਿਹੇ ਪੰਥ ਦੀ ਸਾਜਣਾ ਕਰਾਂਗਾ, ਜੋ ਸਾਰੇ ਸੰਸਾਰ ਵਿੱਚ ਨਿਆਰੇ ਤੇ ਨਿਵੇਕਲੇ ਰੂਪ ਦਾ ਧਾਰਨੀ ਹੋਵੇਗਾ। ਦੁਨੀਆਂ ਦੇ ਲੱਖਾਂ ਲੋਕਾਂ ਦੇ ਇਕੱਠ ਵਿੱਚ ਜਦੋਂ ਕਿਤੇ ਕੋਈ ਇਕ ਸਿੱਖ ਵੀ ਸ਼ਾਮਲ ਹੋਇਆ ਹੋਵੇਗਾ, ਉਹ ਸਾਰੇ ਇਕੱਤਰਤ ਬੰਦਿਆਂ ਵਿਚੋਂ ਪਹਿਲੀ ਨਜ਼ਰੇ ਹੀ ਪਛਾਣਿਆਂ ਜਾ ਸਕੇਗਾ ਅਤੇ ਸਭ ਤੋਂ ਵੱਖਰਾ ਤੇ ਵਿਲੱਖਣ ਦਿਸੇਗਾ। ਬਗਲਿਆਂ ਦੀ ਡਾਰ ਵਿੱਚ ਜਿਵੇਂ ਕੋਈ ਹੰਸ ਛੁਪਿਆ ਨਹੀਂ ਰਹਿ ਸਕਦਾ, ਗਿਰਝਾਂ ਦੇ ਝੁੰਡ ਵਿੱਚ ਜਿਵੇਂ ਕੋਈ ਮੋਰ, ਲਿਸ਼ਕਦਾ ਹੈ, ਖੋਤਿਆਂ ਦੀ ਭੀੜ ਵਿੱਚ ਜਿਵੇਂ ਕੋਈ ਘੋੜਾ ਅਤੇ ਹਿਰਨਾਂ ਦੀ ਢਾਣੀ ਵਿੱਚ ਜਿਵੇਂ ਕੋਈ ਸ਼ੇਰ ਵੱਖਰਾ ਤੇ ਵਿਲੱਖਣ ਦਿੱਸਦਾ ਹੈ, ਤਿਵੇਂ ਹੀ ਭਿੰਨ-ਭਿੰਨ ਮੱਤਾਂ ਤੇ ਭੇਖਾਂ ਦੇ ਇਕੱਠ ਵਿੱਚ ਵਿਚਰਦਾ ਮੇਰਾ ਸਿੱਖ, ਆਪਣੇ ਉਸ ਨਿਆਰੇ ਸਰੂਪ ਤੇ ਅਨੂਠੀ*

*ਸਪਿਰਟ ਸਦਕੇ ਸਹਿਜੇ ਹੀ ਦਿਸਿਆ ਤੇ ਪਛਾਣਿਆਂ ਜਾ ਸਕੇਗਾ।"*

ਉਸ ਇਤਿਹਾਸਕ ਤੇ ਇਨਕਲਾਬੀ ਘਟਨਾ ਦੇ ਉਦੇਸ਼ ਦੀ ਵਿਸ਼ੇਸ਼ਤਾ ਤੇ ਮਹੱਤਤਾ ਸਮਝਣ ਲਈ 30 ਮਾਰਚ, 1699 ਵਾਲੀ ਵਿਸਾਖੀ ਵਾਲੇ ਦਿਨ ਅਨੰਦਪੁਰ ਵਿਖੇ ਜੋ ਕੁਝ ਵਾਪਰਿਆ, ਉਸ ਨੂੰ ਜਾਣਨਾ ਤੇ ਪਛਾਣਨਾ ਅਤੀ ਜ਼ਰੂਰੀ ਹੈ। ਅਸਲ ਵਿੱਚ ਉਹ ਇਕ ਅਜਿਹਾ ਅਦੁੱਤੀ ਕੌਤਕ ਸੀ, ਜਿਸ ਦਾ ਉਸ ਤੋਂ ਪਹਿਲਾਂ ਕਦੇ ਕਿਸੇ ਨੂੰ ਚਿੱਤ-ਚੇਤਾ ਹੀ ਨਹੀਂ ਸੀ। ਉਸ ਦਿਨ ਦਸਵੇਂ ਪਾਤਸ਼ਾਹ ਅਤੇ ਚੜ੍ਹਦੀ ਕਲਾ ਦੇ ਪੁੰਜ ਗੁਰੂ ਗੋਬਿੰਦ ਦਾਸ ਨੇ ਉਥੋਂ ਦੇ ਕਿਲ੍ਹੇ ਕੇਸਗੜ੍ਹ ਵਿੱਚ ਇਕ ਭਾਰੀ ਤੇ ਯਾਦਗਾਰੀ ਦੀਵਾਨ ਸਜਾਇਆ ਸੀ। ਉਸ ਵਿੱਚ ਹਿੰਦੁਸਤਾਨ ਦੇ ਹਰ ਪਾਸਿਉਂ ਦੂਰ-ਦੁਰਾਡਿਓਂ ਇਕੱਤਰ ਹੋਏ ਹਜ਼ਾਰਾਂ ਸ਼ਰਧਾਲੂਆਂ ਨੂੰ ਇਕ ਬੜੇ ਅਜੀਬ ਅੰਦਾਜ਼ ਵਿੱਚ ਸੰਬੋਧਤ ਹੋਏ ਸਨ ਅਤੇ ਉਨ੍ਹਾਂ ਨੂੰ ਆਪੋ ਆਪਣਾ ਕਰਤੱਵ ਪਾਲਣ ਲਈ ਵੰਗਾਰਿਆ ਸੀ। ਉਨ੍ਹਾਂ ਨੇ ਇਕ ਨੰਗੀ ਤਲਵਾਰ ਸੂਤ ਕੇ, ਵਾਰੋ-ਵਾਰੀ ਪੰਜ ਸਿਰਾਂ ਦੀ ਭੇਂਟ ਮੰਗੀ ਸੀ। ਫਿਰ ਪੰਜਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ, ਚੜ੍ਹਦੀ-ਕਲਾ ਦੇ ਛੱਟੇ ਮਾਰ ਕੇ ਅਤੇ ਆਪਣੇ "ਪੰਜ ਪਿਆਰੇ" ਆਖ ਕੇ, ਉਨ੍ਹਾਂ ਦੀ ਮਾਨੋ ਕਾਇਆ-ਕਲਪ ਕਰ ਦਿੱਤੀ ਸੀ :

ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।।

(ਭਾਈ ਗੁਰਦਾਸ ਜੀ )

ਉਪਰੰਤ ਇਹੋ "ਪਾਹੁਲ" ਉਨ੍ਹਾਂ ਪਾਸੋਂ ਆਪ ਛਕ ਕੇ, ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਕ ਹੋਰ ਕ੍ਰਿਸ਼ਮਾ ਕਰ ਵਿਖਾਇਆ ਸੀ। ਦੁਨੀਆਂ ਇਹ ਵੇਖ ਕੇ ਹੈਰਾਨ ਹੋ ਗਈ ਸੀ ਅਤੇ ਕਹਿਣ ਲੱਗ ਪਈ ਸੀ :

ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।।੧।।

(ਭਾਈ ਗੁਰਦਾਸ ਜੀ )

ਇਉਂ ਗੁਰੂ ਗੋਬਿੰਦ ਦਾਸ ਨੇ ਗੁਰੂ ਨਾਨਕ ਸਾਹਿਬ ਦੀ ਉੱਮਤ ਨੂੰ ਆਪਣੇ ਸਮੇਤ, 'ਸਿੰਘ' (ਭਾਵ ਸ਼ੇਰ) ਦਾ ਖ਼ਿਤਾਬ ਦੇ ਕੇ 'ਖ਼ਾਲਸਾ' ਸਜਾ ਦਿੱਤਾ ਸੀ।

ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ।।

(ਭਾਈ ਗੁਰਦਾਸ ਜੀ )

ਗੁਲਾਮ ਮੁੱਹਈਉਦੀਨ ਦੇ ਕਥਨ ਅਨੁਸਾਰ ਸਰਕਾਰੀ ਪੱਤਰ-ਪ੍ਰੇਰਕ ਦੀ ਅੱਖੀਂ ਡਿੱਠੀ ਗਵਾਹੀ ਦੇ ਮੁਤਾਬਕ, ਉਸ ਦਿਨ ਹਜ਼ਾਰਾਂ ਹੋਰ ਲੋਕ, ਉਨ੍ਹਾਂ ਦੀ ਵੇਖਾ-ਵੇਖੀ , ਇਹ 'ਪਾਹੁਲ' ਛਕ ਕੇ ਤਿਆਰ-ਬਰ-ਤਿਆਰ ਹੋ ਗਏ ਸਨ। *(ਮੈਕਾਲਿਫ਼ , ਦੀ ਸਿੱਖ ਰਿਲੀਜਨ, ਜਿਲਦ 6, ਪੰਨਾ-92-93)*

ਗੁਰੂ ਜੀ ਨੇ ਉਨ੍ਹਾਂ ਦੀਆਂ ਸੁੱਤੀਆਂ ਸ਼ਕਤੀਆਂ ਨੂੰ ਜਗਾ ਕੇ, ਉਨ੍ਹਾਂ ਵਿਚ ਇਕ ਅਗੰਮੀ ਰੂਹ ਫੂਕ ਦਿੱਤੀ ਸੀ। ਉਨ੍ਹਾਂ ਦੇ ਤਨ-ਮਨ ਨੂੰ ਭਗਤੀ ਤੇ ਸ਼ਕਤੀ ਦੀ ਪੁੱਠ ਚੜ੍ਹਾ ਕੇ, ਦੇਗ਼ ਤੇ ਤੇਗ਼ ਦੀ ਫ਼ਤਹਿ ਦਾ ਨਿਸ਼ਾਨਾ ਬਖ਼ਸ਼ ਕੇ ਇਕ ਨਵੇਂ ਤੇ ਅਨੂਠੇ "ਪੰਥ" ਦੀ ਪੱਕੀ-ਪੀਡੀ ਨੀਂਹ ਵੀ ਰੱਖ ਦਿੱਤੀ ਸੀ।

ਨਿਜ ਪੰਥ ਚਲਾਇਓ ਖ਼ਾਲਸਾ

ਧਰਿ ਤੇਜ ਕਰਾਰਾ।। ੧੫।।

(ਰਾਮਕਲੀ ਵਾਰ ਪਾ: ਦਸਵੀਂ)

ਫਿਰ ਇਸ ਨਿਆਰੇ "ਪੰਥ" ਦੇ ਅਨੂਠੇ "ਪਾਂਧੀਆਂ" ਵਿਚ ਧਾਰਮਿਕ ਪਵਿੱਤ੍ਰਤਾ, ਸਦਾਚਾਰਕ ਸੁਹਿਰਦਤਾ, ਸਰੀਰਕ ਵਿਲੱਖਣਤਾ, ਸਮਾਜਿਕ ਸੁਤੰਤਰਤਾ ਤੇ ਰਾਜਨੀਤਿਕ ਸਥਿਰਤਾ ਲਿਆਉਣ ਲਈ ਇਕ ਆਦਰਸ਼ਕ ਜਾਤੀ ਤੇ ਜਮਾਤੀ ਰਹਿਤ-ਮਰਯਾਦਾ ਵੀ ਨਿਯਤ ਕਰ ਦਿੱਤੀ ਸੀ।

ਉਨ੍ਹਾਂ ਨੂੰ ਸਭ ਤੋਂ ਨਿਆਰੇ ਦਿਸਣ ਤੇ ਇਕੋ ਲੜੀ ਵਿਚ ਪਰੁਰੇ ਰਹਿਣ ਲਈ ਇਕ ਵਿਕੋਲਿਤਰੀ ਵਰਦੀ ਵੀ ਪੁਆ ਦਿੱਤੀ ਸੀ, ਜਿਸ ਬਾਰੇ ਉਨ੍ਹਾਂ ਆਪ ਆਖਿਆ ਸੀ ਕਿ ਅੱਗੇ ਤੋਂ ਗੁਰੂ ਕੇ ਸਿੱਖਾਂ ਦੀ ਨਿਸ਼ਾਨੀ ਇਹ ਪੰਜ "ਕਕਾਰ" ਕੜਾ, ਕਿਰਪਾਨ, ਕੱਛ, ਕੰਘਾ ਤੇ ਕੇਸ ਹੋਣਗੇ।

*ਨਿਸ਼ਾਨੇ ਸਿੱਖੀ ਈਂ ਪੰਜ ਹਰਫ਼ਿ ਕਾਫ।*

*ਹਰਗਿਜ਼ ਨਾ ਬਾਸ਼ਦ ਈਂ ਪੰਜ ਮੁਆਫ਼।*

*ਕੜਾ, ਕਾਰਦੋ, ਕੱਛ, ਕੰਘਾ, ਬਿਦਾਂ।*

ਬਿਲਾ ਕੇਸ ਹੇਚ ਅਸਤੇ ਜੁਮਲਾ ਨਿਸ਼ਾਂ।।

(ਸਰਬਲੋਹ ਗ੍ਰੰਥ)

ਇਨ੍ਹਾਂ ਪੰਜਾਂ ਦੀ "ਛੋਟ" ਕਦੇ ਵੀ ਨਹੀਂ ਦਿੱਤੀ ਜਾ ਸਕਦੀ, ਪਰ ਚੇਤੇ ਰੱਖਣਾ, ਕੇਸਾਂ ਬਿਨਾਂ ਬਾਕੀ ਸਾਰੇ ਨਿਸ਼ਾਨ ਤੁੱਛ ਸਮਝੇ ਜਾਣਗੇ। ਸੋ, ਜਿੱਥੇ ਕੜੇ ਨੂੰ ਅਤੇ ਕਿਰਪਾਨ ਨੂੰ ਉਪਕਾਰ ਤੇ ਸਵੈ-ਰੱਖਿਆ ਦਾ ਚਿੰਨ੍ਹ ਨਿਯਤ ਕੀਤਾ, ਉਥੇ ਕੱਛ ਨੂੰ ਆਚਰਣਕ ਤੇ ਕੰਘੇ ਨੂੰ ਸਰੀਰਕ ਸੁੱਚਮ ਦੇ ਸੰਕੇਤ ਹੋਣ ਦਾ ਮਾਣ ਦਿੱਤਾ ਸੀ। "ਕੇਸਾਂ" ਬਾਰੇ ਦਿੱਤੀ ਇਸ ਖ਼ਾਸ ਹਦਾਇਤ ਤੋਂ ਜਾਪਦਾ ਹੈ ਕਿ ਸਤਿਗੁਰੂ ਨੇ ਇਸ ਜਮਾਂਦਰੂ ਤੇ ਸਦੀਵੀਂ ਕੁਦਰਤੀ ਚਿੰਨ੍ਹ ਨੂੰ ਰੱਬੀ ਰਜ਼ਾ ਲਈ ਰਜ਼ਾਮੰਦੀ, ਕੌਮੀ ਸਪਿਰਟ ਦੀ ਕਸਵੱਟੀ ਤੇ ਪੰਥਕ ਜਥੇਬੰਦੀ ਦੀ ਗਰੰਟੀ ਮਿਥਿਆ ਸੀ।

ਫਿਰ ਅਜਿਹੀ ਵਿਲੱਖਣ ਵਰਦੀ ਪਹਿਨਣ ਵਾਲੇ ਸੰਤ-ਸਿਪਾਹੀਆਂ ਲਈ ਜੋ ਆਦਰਸ਼ ਨਿਯਤ ਕੀਤੇ, ਉਹ ਵੀ ਇਸ ਗੱਲ ਦਾ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਇਹ ਬਾਹਰਲੇ ਚਿੰਨ੍ਹ ਧਾਰਨ ਵਾਲਿਆਂ ਨੂੰ ਅੰਦਰਲੇ ਦੈਵੀ ਗੁਣ ਵਿਕਸਾਉਣ ਲਈ ਵੀ

ਬੜੀ ਭਰਵੀਂ ਤਾਕੀਦ ਉਦੋਂ ਹੀ ਕਰ ਦਿੱਤੀ ਸੀ। ਉਨ੍ਹਾਂ ਭਾਣੇ, ਅਸਲ "ਖ਼ਾਲਸਾ" ਅਖਵਾਉਣ ਦਾ ਹੱਕਦਾਰ ਹੀ ਉਹੀ ਹੈ ਜੋ :

ਜਾਗਤ ਜੋਤ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ।।
ਪੂਰਨ ਪ੍ਰੇਮ ਪ੍ਰਤੀਤ ਸਜੈ
ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।।
ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹ ਏਕ ਪਛਾਨੈ।।
ਪੂਰਨ ਜੋਤ ਜਗੈ ਘਟ ਮਹਿ
ਤਬ ਖ਼ਾਲਸ ਤਾਹਿ ਨਖਾਲਸ ਜਾਨੈ।। ੧।।

(ਦਸਮ ਗ੍ਰੰਥ, ਤੇਤੀ ਸਵੱਈਏ, ਪੰਨਾ : 712)

ਇਸ ਤਰ੍ਹਾਂ ਉਸ ਨੂੰ ਇਕ ਆਦਰਸ਼ਕ ਜੀਵਨ-ਜਾਚ ਦੱਸਦਿਆਂ ਆਖਿਆ ਕਿ ਉਹ ਆਪਣੇ ਘਰ ਨੂੰ ਹੀ ਜੰਗਲ ਸਮਝ ਕੇ, ਦਿਲੋਂ ਸਾਧੂ ਬਣੇ। ਰੱਬ ਦੀ ਯਾਦ ਵਿਚ ਰਹਿੰਦਿਆਂ , ਸਭ ਗੁਣ ਗ੍ਰਹਿਣ ਕਰਦਿਆਂ ਅਤੇ ਆਪਣੇ ਕਾਰ-ਵਿਹਾਰ ਵਿਚ ਵਿਚਰਦਿਆਂ, ਉਹ ਨੇਕੀ, ਪਿਆਰ ਤੇ ਪਰਉਪਕਾਰ ਦਾ ਜੀਵਨ ਬਤੀਤ ਕਰੇ-

ਰੇ ਮਨ ਐਸੋ ਕਰਿ ਸੰਨਿਆਸਾ।।
ਬਨ ਸੇ ਸਦਨ ਸਭੈ ਕਰਿ ਸਮਝਹੁ
ਮਨ ਹੀ ਮਾਹਿ ਉਦਾਸਾ।। ੧।।
ਜਤ ਕੀ ਜਟਾ ਜੋਗ ਕੋ ਮਜਨੁ
ਨੇਮ ਕੇ ਨਖਨ ਬਢਾਓ।।
ਗਯਾਨ ਗੁਰੂ ਆਤਮ ਉਪਦੇਸਹੁ
ਨਾਮ ਬਿਭੂਤ ਲਗਾਓ।। ੧।।
ਅਲਪ ਅਹਾਰ ਸੁਲਪ ਸੀ ਨਿੰਦ੍ਰਾ
ਦਯਾ ਛਿਮਾ ਤਨ ਪ੍ਰੀਤਿ।।
ਸੀਲ ਸੰਤੋਖ ਸਦਾ ਨਿਰਬਾਹਿਬੋ
ਹ੍ਵੈਬੋ ਤ੍ਰਿਗੁਣ ਅਤੀਤਿ।। ੨।।
ਕਾਮ ਕ੍ਰੋਧ ਹੰਕਾਰ ਲੋਭ ਹਠ
ਮੋਹ ਨ ਮਨ ਸੋ ਲਯਾਵੈ।।
ਤਬ ਹੀ ਆਤਮ ਤਤ ਕੋ ਦਰਸੇ
ਪਰਮ ਪੁਰਖ ਕਹ ਪਾਵੈ।।੩।।੧।।

(ਦਸਮ ਗ੍ਰੰਥ, ਰਾਮਕਲੀ ਪਾਤਸ਼ਾਹੀ 10, ਪੰਨਾ : 709)

ਅਜਿਹੀ ਵਰਦੀ ਨੇ ਆਦਰਸ਼ ਤੇ ਜੀਵਨ-ਜਾਚ ਦੇ ਪੰਧਾਊਆਂ ਲਈ ਪਰਉਪਕਾਰ ਤੇ ਸਵੈ-ਰੱਖਿਆ ਨੂੰ ਮੁੱਖ ਰੱਖਦਿਆਂ, ਸ਼ਸਤ੍ਰਬੱਧ ਤੇ ਤਿਆਰ-ਬਰ-ਤਿਆਰ ਰਹਿਣਾ ਵੀ ਜ਼ਰੂਰੀ ਦੱਸਿਆ। ਸ਼ਸਤਰਾਂ ਦੀ ਲੋੜ ਤੇ ਮਹੱਤਤਾ ਦਾ ਜ਼ਿਕਰ ਕਰਦਿਆਂ ਤਾਂ ਦਸਮੇਸ਼ ਨੇ ਇਥੋਂ ਤੱਕ ਆਖ ਦਿੱਤਾ :

ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।।
ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ।।੩।।

(ਦਸਮ ਗ੍ਰੰਥ, ਸ਼ਸਤ੍ਰ ਨਾਮ ਮਾਲਾ, ਪੰਨਾ : 717)

ਇਹ ਕੁਝ ਤੇ ਏਨਾ ਕੁਝ ਆਖ ਕੇ ਵੀ ਬਸ ਨਹੀਂ ਕੀਤੀ। ਅਜਿਹਾ ਵਿਲੱਖਣ ਰੂਪ ਤੇ ਰਹਿਤ-ਮਰਯਾਦਾ ਦੇਣ ਵਾਲੇ ਨੇ ਆਪਣੀ ਮੁਬਾਰਕ "ਜ਼ਾਤ" ਨੂੰ ਆਪੇ ਪੈਦਾ ਕੀਤੀ ਇਸ ਅਨੋਖੀ "ਜਮਾਤ" ਵਿਚ "ਅਭੇਦ" ਕਰਦਿਆਂ, ਇਹ ਵੀ ਸਪੱਸ਼ਟ ਕਰ ਦਿੱਤਾ ਸੀ ਕਿ ਜੋ ਕੋਈ ਜਦੋਂ ਵੀ ਇਸ ਉੱਤੇ ਅਮਲ ਕਰੇਗਾ, ਉਹ ਨਾ ਕੇਵਲ ਮੇਰਾ ਸਿੱਖ ਅਖਵਾਉਣ ਦਾ ਹੱਕਦਾਰ ਹੋਵੇਗਾ, ਸਗੋਂ ਮੈਂ ਉਸ ਨੂੰ ਆਪਣੇ "ਸਾਹਿਬ" ਤੇ ਆਪਣੇ ਆਪ ਨੂੰ ਉਸ ਦਾ "ਚੇਲਾ" ਅਖਵਾਉਣ ਵਿਚ ਵੀ ਮਾਣ ਮਹਿਸੂਸ ਕਰਾਂਗਾ :

ਰਹਿਣੀ ਰਹੈ ਸੋਈ ਸਿੱਖ ਮੇਰਾ।।
ਉਹ ਸਾਹਿਬ ਮੈਂ ਉਸ ਕਾ ਚੇਰਾ ।।

(ਰਹਿਤਨਾਮਾ ਭਾਈ ਦੇਸਾ ਸਿੰਘ)

ਇਉਂ ਕੱਲ-ਮੁਕੱਲੇ ਨੌਜਵਾਨ ਗੁਰੂ ਗੋਬਿੰਦ ਸਿੰਘ ਨੇ 1699 ਦੀ 30 ਮਾਰਚ ਨੂੰ ਸ਼ਿਵਾਲਕ ਦੀ ਰਮਣੀਕ ਗੋਦੀ ਵਿਚ, ਅਜਿਹੀ ਰਹਿਣੀ-ਬਹਿਣੀ ਵਾਲੇ ਸੰਤ-ਸਿਪਾਹੀਆਂ ਦੀ ਇਕ ਅਜਿਹੀ ਕੌਮ ਤਿਆਰ ਕਰ ਦਿੱਤੀ , ਜੋ ਤਨ ਤੇ ਮਨ ਕਰਕੇ ਇਕ ਸੁਰ ਸੀ, ਜੋ ਖ਼ਿਆਲੀ ਤੇ ਅਮਲੀ ਤੌਰ 'ਤੇ ਇਕ ਮੁੱਠ ਸੀ ਅਤੇ ਜੋ ਆਪਣੇ ਸੰਚਾਲਕ ਨਾਲ ਵੀ ਆਤਮਕ ਤੌਰ 'ਤੇ ਇੱਕ ਮਿੱਕ ਸੀ।

ਇਸੇ ਦੀ ਸਹਾਇਤਾ ਨਾਲ "ਆਪੇ ਗੁਰੂ ਚੇਲਾ" ਗੁਰੂ ਗੋਬਿੰਦ ਸਿੰਘ ਨੇ ਬਦੇਸ਼ੀ ਰਾਜ ਦਾ ਜਬਰ ਉਖਾੜਨ ਤੇ ਦੇਸੀ ਸਮਾਜ ਦੀ ਨੀਂਦ ਉਘਾੜਨ ਲਈ ਵਧੇਰੇ ਉਤੇਜਿਤ ਤੇ ਉਤਸ਼ਾਹਿਤ ਹੋ ਕੇ ਆਪਣਾ ਲੱਕ ਬੰਨ੍ਹ ਲਿਆ ਸੀ। ਨਾਲੇ ਹਿੰਦੁਸਤਾਨ ਦੀ ਸ਼ਖ਼ਸੀ, ਸਮਾਜਿਕ ,ਮਾਨਸਿਕ, ਆਰਥਿਕ, ਸੱਭਿਆਚਾਰਕ ਤੇ ਰਾਜਨੀਤਿਕ ਅਰਥਾਤ ਹਰ ਪ੍ਰਕਾਰ ਦੀ ਗ਼ੁਲਾਮੀ ਨੂੰ ਹਟਾਉਣ ਦਾ ਬੀੜਾ ਵੀ ਚੁੱਕ ਲਿਆ ਸੀ।

ਇਸ ਐਲਾਨ ਤੇ ਉਤੇਜਨਾ ਦਾ ਨਤੀਜਾ ਇਹ ਨਿਕਲਿਆ ਕਿ ਕਈ ਪੀੜ੍ਹੀਆਂ ਤੋਂ ਲਿਤਾੜੇ ਜਨ ਸਾਧਾਰਨ ਵਿਚ ਇਕ ਇਨਕਲਾਬੀ ਪਲਟਾ ਆ ਗਿਆ। ਖੰਡੇ ਦੇ ਅੰਮ੍ਰਿਤ ਨੇ ਉਨ੍ਹਾਂ ਵਿਚ ਕੋਈ ਗ਼ੈਬੀ ਤੇ ਅਦੁੱਤੀ ਸ਼ਕਤੀ ਭਰ ਦਿੱਤੀ। *"ਬਾਦਸ਼ਾਹ-ਦਰਵੇਸ਼"* ਦੀ ਸਿੱਖਿਆ ਤੇ ਸੰਦੇਸ਼ ਨੇ ਉਨ੍ਹਾਂ ਦੇ ਸੁਭਾਅ, ਕਰਮ ਤੇ ਆਚਰਣ ਬਦਲ ਕੇ, ਖੱਤਰੀ ਤੇ ਬ੍ਰਾਹਮਣ ਦੀ ਮੁਥਾਜੀ ਹਟਾ ਕੇ, ਜੀਣ-ਮਰਨ ਦੀ ਜਾਚ ਸਿਖਾ ਕੇ, ਉਨ੍ਹਾਂ ਨੂੰ ਅਜਿਹੇ ਸੁਤੰਤਰ ਤੇ ਸੰਪੂਰਨ ਮਨੁੱਖ ਬਣਾ ਦਿੱਤਾ ਕਿ ਹੁਣ ਉਹ *"ਮੌਤ ਨਾਲ ਮਖੌਲਾਂ"* ਕਰਨ ਤੇ ਦਾਨਵ-ਸ਼ਕਤੀਆਂ ਨਾਲ ਲੋਹਾ ਲੈਣ ਲਈ ਉਤਸ਼ਾਹਤ ਹੋ ਗਏ। ਪ੍ਰਭੂ ਦੀ

ਕਿਰਪਾ ਤੇ ਗੁਰੂ ਦੀ ਮਿਹਰ ਸਦਕੇ ਉਨ੍ਹਾਂ ਵਿਚੋਂ ਇਕ-ਇਕ ਯੋਧਾ ਸਵਾ-ਸਵਾ ਲੱਖ ਨਾਲ ਟੱਕਰ ਲੈਣ ਦੇ ਸਮਰੱਥ ਹੋ ਗਿਆ। ਉਨ੍ਹਾਂ ਨੇ ਬਾਹਰਲੇ ਤਾਂ ਕੀ, ਅੰਦਰਲੇ ਵੈਰੀਆਂ ਨੂੰ ਵੀ ਕਾਬੂ ਵਿੱਚ ਰੱਖਣ ਲਈ *ਕਾਮ* ਨੂੰ ਗ੍ਰਿਹਸਥ, *ਕ੍ਰੋਧ* ਨੂੰ ਬੀਰਤਾ, *ਲੋਭ* ਨੂੰ ਕਿਰਤ, *ਮੋਹ* ਨੂੰ ਉਪਕਾਰ ਤੇ *ਹੰਕਾਰ* ਨੂੰ ਸਵੈਮਾਨ ਵਿੱਚ ਢਾਲ ਲਿਆ।

ਇਉਂ ਆਤਮਿਕ ਤੇ ਸਰੀਰਕ ਤੌਰ ਤੇ ਤਿਆਰ-ਬਰ-ਤਿਆਰ ਹੋ ਕੇ, ਮਾਨਵ ਪਿਆਰ, ਸਵੈ-ਤਿਆਗ ਤੇ ਪਰਉਪਕਾਰ ਦਾ ਆਦਰਸ਼ ਲੈ ਕੇ ਉਹ ਗੁਰੂ ਨਾਨਕ ਦੇਵ ਅਤੇ ਗੁਰੂ ਤੇਗ਼ ਬਹਾਦਰ ਜੀ ਦੀਆਂ ਭਵਿੱਖ ਬਾਣੀਆਂ ਨੂੰ ਸੱਚਿਆਉਣ, ਉਨ੍ਹਾਂ ਦੇ 'ਅਨਾਥ' (ਸੰਸਾਰਿਕ ਸ਼ਬਦ-ਸੰਕੇਤ ਅਨੁਸਾਰ) ਬੱਚੇ ਦਾ ਪ੍ਰਣ ਨਿਭਾਉਣ, ਦੇਸ਼-ਕੌਮ ਦੀਆਂ ਬਦੀਆਂ ਤੇ ਬੰਦਸ਼ਾਂ ਹਟਾਉਣ, ਜ਼ਾਲਮ ਰਾਜ-ਕਾਜ ਨੂੰ ਮਾਰ ਮੁਕਾਉਣ ਅਤੇ ਨਵਾਂ ਤੇ ਨਰੋਆ ਸਮਾਜ ਉਪਜਾਉਣ ਲਈ, ਉਸ ਮਰਦ-ਅਗੰਮੜੇ ਦੀ ਕਮਾਨ ਹੇਠ ਜੁੜ ਗਏ, ਜਿਸ ਨੂੰ ਭਾਈ ਨੰਦ ਲਾਲ ਜੀ (1612-1715 ਈ:) ਨੇ *"ਸਰਬ ਕਲਾ-ਸਮਰੱਥ"* ਤੇ *"ਨਿਓਟਿਆਂ ਦੀ ਓਟ'* ਆਖਿਆ ਹੈ :

ਕਾਦਿਰਿ ਹਰ ਕਾਰ, ਗੁਰੂ ਗੋਬਿੰਦ ਸਿੰਘ।
ਬੇਕਸਾਂ ਰਾ ਯਾਰ, ਗੁਰੂ ਗੋਬਿੰਦ ਸਿੰਘ।

(ਗੰਜਨਾਮਾ)

ਉਨ੍ਹਾਂ ਦੇ ਇਉਂ ਜੁੜਨ ਤੇ ਜੁਟਣ ਅਤੇ ਦਸਵੇਂ ਪਾਤਸ਼ਾਹ ਦੇ ਬਖ਼ਸ਼ੇ ਉਕਤ ਅਨੋਖੇ ਸਰੂਪ ਤੇ ਅਨੂਠੀ ਸਪਿਰਟ ਨੂੰ ਧਾਰਨ ਤੇ ਨਿਭਾਉਣ ਵਿੱਚ ਹੀ ਖ਼ਾਲਸੇ ਦੇ ਪਾਵਨ ਜਨਮ ਅਤੇ ਖ਼ਾਲਸਾ ਪੰਥ ਦੀ ਚਮਤਕਾਰੀ ਸਾਜਣਾ ਵਿਦਮਾਨ ਹੈ, ਜਿਸ ਨੂੰ ਮਗਰੋਂ ਇਉਂ ਕਹਿ ਕੇ ਨਿਰੂਪਿਆ ਤੇ ਸਨਮਾਨਿਆ ਗਿਆ ਸੀ :

ਖ਼ਾਲਸਾ ਅਕਾਲ ਪੁਰਖ ਕੀ ਫੌਜ।
ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ।

(ਸਰਬ ਲੋਹ ਗ੍ਰੰਥ)

ਉਪਰੋਕਤ ਅਦੁੱਤੀ ਘਟਨਾ ਤੇ ਅਨੂਠੇ ਕੌਤਕ ਸਦਕੇ, ਉਸ ਦਿਨ ਆਨੰਦਪੁਰ ਵਿਖੇ ਜੋ ਕੁਝ ਵਾਪਰਿਆ ਅਤੇ ਉਸ ਦੇ ਜੋ ਜੁਗ-ਪਲਟਾਊ ਨਤੀਜੇ ਨਿਕਲੇ, ਉਨ੍ਹਾਂ ਵਿਚੋਂ ਕੇਵਲ ਇਕ ਦਾ ਜ਼ਿਕਰ ਕਰਦਿਆਂ, ਸਿੱਖ ਧਰਮ ਦੇ ਸਭ ਤੋਂ ਪਹਿਲੇ ਪੱਛਮੀ ਇਤਿਹਾਸਕਾਰ ਕੈਪਟਨ ਜੋਜ਼ਫ਼ ਡੀ.ਕਨਿੰਘਮ (1812-1851) ਨੇ ਉਸ ਤੋਂ ਡੇਢ ਸੌ ਵਰ੍ਹੇ ਬਾਅਦ ਇਹ ਜੋ ਲਿਖਿਆ ਤੇ ਸੰਨ 1849 ਵਿੱਚ ਪ੍ਰਕਾਸ਼ਤ ਕੀਤਾ ਸੀ, ਇਸ ਵਿੱਚ ਕੋਈ ਅਤਿਕਥਨੀ ਨਹੀਂ :

*ਸਮੂਹ ਸਿੱਖ ਕੌਮ ਵਿੱਚ ਇਕ ਸਜੀਵ ਜਿਹੀ ਰੂਹ ਸਿੰਜਰੀ ਹੋਈ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛਾਪ ਨੇ ਉਨ੍ਹਾਂ (ਭਾਵ ਗੁਰਸਿੱਖਾਂ) ਦੇ ਮਨਾਂ ਦੀ ਕੇਵਲ ਬਣਤ ਨੂੰ ਹੀ ਨਹੀਂ ਵਟਾਇਆ ਤੇ ਉਚਿਆਇਆ, ਸਗੋਂ ਉਨ੍ਹਾਂ ਨੂੰ ਬੜੇ ਸਥੂਲ ਤੌਰ 'ਤੇ ਉਭਾਰਿਆ ਵੀ ਹੈ ਅਤੇ ਉਨ੍ਹਾਂ ਦੇ ਸਰੀਰਕ ਢਾਂਚੇ ਨੂੰ ਵਿਸਤਾਰ ਤੇ ਵਡਿੱਤਣ ਵੀ ਬਖ਼ਸ਼ੀ ਹੈ। ਅਸਲ ਵਿੱਚ ਸਮੁੱਚੀ ਕੌਮ ਦਾ ਚਿਹਰਾ-ਮੁਹਰਾ ਤੇ ਰੰਗ-ਰੂਪ ਹੀ ਬਦਲਾਅ ਦਿੱਤਾ ਗਿਆ ਹੈ।... ਅਜਿਹੀਆਂ ਪਰਤੱਖ ਤਬਦੀਲੀਆਂ ਦੇ ਬਾਵਜੂਦ, ਸਿੱਖਾਂ ਨੂੰ ਅਸਲੋਂ ਹਿੰਦੂ ਹੀ ਸਮਝੇ ਜਾਣ ਦਾ ਰਿਵਾਜ ਜਿਹਾ ਪਿਆ ਰਿਹਾ ਹੈ।.. ਪਰੰਤੂ ਧਾਰਮਿਕ ਨਿਸ਼ਚੇ ਅਤੇ ਸੰਸਾਰਿਕ ਭਾਵਨਾ ਵਿੱਚ ਉਹ ਬਾਕੀ ਸਭ ਹਿੰਦੁਸਤਾਨੀਆਂ ਤੋਂ ਸੰਪੂਰਨ ਤੌਰ 'ਤੇ ਭਿੰਨ ਹਨ। ਉਹ ਇਕ ਅਜਿਹੇ ਅੰਤਰਮੁੱਖੀ ਜਜ਼ਬੇ ਤੇ ਬਾਹਰਮੁੱਖੀ ਮੰਤਵ ਦੀ ਸਾਂਝ ਨਾਲ ਬੱਝੇ ਹੋਏ ਹਨ, ਜੋ ਹੋਰ ਕਿਤੇ ਵੀ ਕਿਸੇ ਨੂੰ ਪਤਾ ਨਹੀਂ।" (ਹਿਸਟਰੀ ਆਫ਼ ਦੀ ਸਿਖਸ, ਪੰ. 75-76)*

ਸਿੱਖ ਧਰਮ ਦੇ ਪਰਵੇਸ਼ ਅਤੇ ਖ਼ਾਲਸੇ ਦੀ ਸਾਜਣਾ ਨਾਲ-ਆਈ ਅਜਿਹੀ ਮਾਨਸਕ ਤੇ ਸਰੀਰਕ ਤਬਦੀਲੀ ਅਤੇ ਅਜਿਹੀ ਉੱਤਮ ਤੇ ਵਿਲੱਖਣ ਉਪਜ ਦੀ ਸਾਖ, ਇਸ ਤੋਂ ਪਹਿਲਾਂ ਕਰਨਲ ਮੈਲਕਮ ਤੇ ਸਰ ਅਲੈਗਜ਼ੈਂਡਰ ਬਰਨਜ਼ ਆਦਿ ਬਦੇਸ਼ੀ ਇਤਿਹਾਸਕਾਰ ਵੀ ਆਪੋ-ਆਪਣੀਆਂ ਕਿਰਤਾਂ ਵਿੱਚ ਭਰ ਚੁੱਕੇ ਹਨ।

ਤਿੰਨ ਸੌ ਵਰ੍ਹਿਆਂ ਬਾਅਦ 1999 ਨੂੰ ਆ ਰਹੀ ਉਹ ਚਮਤਕਾਰੀ ਵਿਸਾਖੀ , ਖ਼ਾਲਸਾ ਪੰਥ ਨੂੰ ਉਸੇ ਨਿਆਰੇ ਸਰੂਪ ਅਤੇ ਅਦੁੱਤੀ ਸਪਿਰਟ ਨੂੰ ਬਰਕਰਾਰ ਰੱਖਣ ਵਾਸਤੇ ਲੋੜੀਂਦੇ ਬਾਨ੍ਹਣੂੰ ਬੰਨ੍ਹਣ ਲਈ ਵੰਗਾਰ ਤੇ ਲਲਕਾਰ ਰਹੀ ਹੈ, ਜਿਸ ਦੇ ਸਮੇਂ ਤੇ ਸਥਿਤੀ ਨੂੰ ਸਾਕਾਰਨ ਵਾਲੇ ਭਾਈ ਗੁਰਦਾਸ ਜੀ ਨੇ ਆਪਣੀ ਮਹਾਨ ਵਾਰ ਵਿੱਚ ਇਉਂ ਕਲਮਬੰਦ ਕੀਤਾ ਹੋਇਆ ਹੈ :

ਗੁਰਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ।
ਇਉਂ ਉਠੇ ਸਿੰਘ ਭਬਕਾਰਿ ਕੇ ਸਭ ਜਗ ਡਰਪਾਨਾ।
ਜਿਨਿ ਗੁਰੂ ਗੋਬਿੰਦ ਕੇ ਹੁਕਮ ਸਿਉ ਗਹਿ ਖੜਗ ਦਿਖਾਨਾ।
ਤਿਹ ਸਭ ਦੁਸ਼ਟਨ ਕਉ ਛੇਦਿ ਕੇ ਅਕਾਲ ਜਪਾਨਾ।
ਇਉਂ ਤੀਸਰ ਪੰਥ ਰਚਾਇਅਨੁ ਵਡ ਸੂਰ ਗਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੂ ਚੇਲਾ।।16।।

(ਭਾਈ ਗੁਰਦਾਸ ਦੂਜਾ)

ਅਜਿਹੇ ਸਰੂਪ ਤੇ ਸਪਿਰਟ ਦੀ ਕਾਇਮੀ-ਦਾਇਮੀ ਵਿੱਚ ਹੀ ਮੇਰੀ ਜਾਚੇ ਸਿੱਖ ਧਰਮ ਤੇ ਖ਼ਾਲਸਾ ਪੰਥ ਦੀ ਬਰਕਰਾਰੀ, ਸਦ-ਬਹਾਰੀ ਅਤੇ ਚੜ੍ਹਦੀ ਕਲਾ ਨਿਰਭਰ ਹੈ।

■

# ਵਿਦੇਸ਼ਾਂ 'ਚ ਅੰਗਰੇਜ਼ੀ ਬੋਲਣ ਵਾਲੇ ਪ੍ਰਚਾਰਕ ਭੇਜੇ ਜਾਣ

-ਕੇ.ਮਨਜੀਤ

ਬਰਤਾਨੀਆਂ ਵਿਚ ਵਸਦੇ ਪ੍ਰਵਾਸੀ ਪੰਜਾਬੀਆਂ ਦੇ ਬੱਚੇ ਆਪਣੇ ਗੌਰਵਮਈ ਵਿਰਸੇ ਨੂੰ ਭੁੱਲਦੇ ਇਸ ਤੋਂ ਦੂਰ ਜਾ ਰਹੇ ਹਨ। ਮਾਂ-ਬਾਪ ਆਪਣੇ ਬੱਚਿਆਂ ਨੂੰ ਮਜਬੂਰ ਕਰਕੇ ਕਿਸੇ ਧਾਰਮਿਕ ਸਥਾਨ 'ਤੇ ਨਹੀਂ ਲਿਜਾ ਸਕਦੇ ਪਰ ਜੇ ਬੱਚੇ ਚਲੇ ਵੀ ਜਾਣ ਤਾਂ ਮੱਥਾ ਟੇਕ ਕੇ ਬਾਹਰ ਆ ਜਾਂਦੇ ਹਨ ਅਤੇ ਆਪਣੇ ਦੋਸਤਾਂ ਨਾਲ ਗੱਲਾਂ ਵਿਚ ਮਸਰੂਫ ਹੋ ਜਾਂਦੇ ਹਨ। ਇਹ ਪ੍ਰਗਟਾਵਾ ਇੰਗਲੈਂਡ ਤੋਂ ਆਏ ਇਕ ਪ੍ਰਵਾਸੀ ਪੰਜਾਬੀ ਸ੍ਰ: ਸ਼ਮਸ਼ੇਰ ਸਿੰਘ ਪਾਲ ਨੇ ਗੱਲਬਾਤ ਦੌਰਾਨ ਕੀਤਾ। ਉਨ੍ਹਾਂ ਕਿਹਾ ਕਿ ਜਦੋਂ ਵੀ ਉਹ ਪੰਜਾਬ ਆਏ ਹਨ ਤਾਂ ਉਨ੍ਹਾਂ ਦਾ ਦਿਲ ਹੀ ਇਥੋਂ ਵਾਪਸ ਜਾਣ ਲਈ ਨਹੀਂ ਕਰਦਾ। ਆਪਣੀ ਮਿੱਟੀ ਦਾ ਮੋਹ ਉਨ੍ਹਾਂ ਨੂੰ ਕਾਫੀ ਸਮਾਂ ਇਥੇ ਰਹਿਣ 'ਤੇ ਮਜਬੂਰ ਕਰ ਦਿੰਦਾ ਹੈ।

ਸ੍ਰ: ਸ਼ਮਸ਼ੇਰ ਸਿੰਘ ਨੇ ਦੱਸਿਆ ਕਿ ਲੰਡਨ ਵਿਚ ਵਸਦੇ ਸਿੱਖ ਪਰਿਵਾਰਾਂ ਵਿਚ ਗੁਰੂ ਘਰ ਪ੍ਰਤੀ ਅਥਾਹ ਸ਼ਰਧਾ ਹੈ। ਇਥੋਂ ਤੱਕ ਕਿ ਲੰਡਨ ਵਿਚ ਈਸਟ ਹੋਮ ਵਿਖੇ ਗੁਰਦੁਆਰਾ ਦਸਮੇਸ਼ ਦਰਬਾਰ ਵਿਚ 8 ਮਈ, 1986 ਤੋਂ ਲਗਾਤਾਰ ਅਖੰਡ ਪਾਠਾਂ ਦੀ ਲੜੀ ਚੱਲ ਰਹੀ ਹੈ। ਉਨ੍ਹਾਂ ਦੱਸਿਆ ਕਿ ਅਖੰਡ ਪਾਠ ਕਰਨ ਲਈ ਆਉਂਦੇ ਬਹੁਤ ਸਾਰੇ ਸ਼ਰਧਾਲੂ ਪਾਠ ਕਰਨ ਦੀ ਕੋਈ ਸੇਵਾ ਨਹੀਂ ਲੈਂਦੇ। ਉਨ੍ਹਾਂ ਦੱਸਿਆ ਕਿ ਨਵੀਂ ਪੀੜ੍ਹੀ ਨੂੰ ਧਾਰਮਿਕ ਸ਼ਬਦ ਜਾਂ ਗੁਰਬਾਣੀ ਦੀਆਂ ਤੁਕਾਂ ਦੇ ਅਰਥ ਹੀ ਪਤਾ ਨਹੀਂ ਲੱਗਦੇ। ਉਨ੍ਹਾਂ ਨੇ ਸੁਝਾਅ ਦਿੱਤਾ ਕਿ ਇਥੋਂ ਜਾਣ ਵਾਲੇ ਧਾਰਮਿਕ ਪ੍ਰਚਾਰਕਾਂ ਨੂੰ ਅੰਗਰੇਜ਼ੀ ਵਿਚ ਵੀ ਸਿੱਖ ਧਰਮ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਅਪੀਲ ਕੀਤੀ ਕਿ ਉਹ ਵਿਦੇਸ਼ਾਂ ਵਿਚ ਸਿਰਫ ਉਹੀ ਪ੍ਰਚਾਰਕ ਭੇਜਣ ਜੋ ਸਾਧਾਰਨ ਅੰਗਰੇਜ਼ੀ ਬੋਲ ਕੇ ਸਮਝਾ ਸਕਦੇ ਹੋਣ। ਸ੍ਰ: ਸ਼ਮਸ਼ੇਰ ਸਿੰਘ ਪਾਲ, ਜੋ ਆਪ ਵੀ ਕਈ ਪੰਜਾਬੀ ਪੁਸਤਕਾਂ ਦੇ ਲੇਖਕ ਹਨ, ਨੇ ਉਥੋਂ ਦੇ ਸਭਿਆਚਾਰਕ ਮਾਹੌਲ ਬਾਰੇ ਕਿਹਾ ਕਿ ਉਥੇ ਮਾਪਿਆਂ ਕੋਲ ਏਨਾ ਸਮਾਂ ਨਹੀਂ ਕਿ ਉਹ ਆਪਣੇ ਬੱਚਿਆਂ ਵੱਲ ਧਿਆਨ ਦੇ ਸਕਣ। ਬੱਚੇ ਪੜ੍ਹਾਈ ਦੇ ਨਾਲ-ਨਾਲ ਸੰਗੀਤ ਅਤੇ ਫਿਲਮਾਂ ਵਿਚ ਵਧੇਰੇ ਰੁਚੀ ਰੱਖਦੇ ਹਨ।

ਲੰਡਨ ਵਿਚ ਓਪਨ ਯੂਨੀਵਰਸਿਟੀ ਸਿਸਟਮ ਹੋਣ ਕਰਕੇ ਮਾਪਿਆਂ ਨੂੰ ਇਸ ਗੱਲ ਦੀ ਪ੍ਰਵਾਹ ਨਹੀਂ ਹੁੰਦੀ ਕਿ ਉਨ੍ਹਾਂ ਦੇ ਬੱਚੇ ਪੜ੍ਹਾਈ ਵਿਚੋਂ ਫੇਲ੍ਹ ਹੋ ਜਾਣਗੇ। ਸਗੋਂ ਫੇਲ੍ਹ ਤਾਂ ਉਥੇ ਕੋਈ ਹੁੰਦਾ ਨਹੀਂ, ਜਿੰਨੇ ਵਿਸ਼ਿਆਂ ਦੇ ਪੇਪਰ ਪਾਸ ਕਰ ਲਏ, ਠੀਕ ਹੈ ਨਹੀਂ ਤਾਂ ਬਾਕੀ ਅਗਲੀ ਵਾਰੀ। ਕਾਲਜ ਸਕੂਲਾਂ ਵਿਚ ਵੀ ਰੋਜ਼ਾਨਾ ਜਾਣ ਦੀ ਕੋਈ ਬੰਦਸ਼ ਨਹੀਂ ਹੈ। ਲੰਡਨ ਦੇ ਗੁਰਦੁਆਰਿਆਂ ਵਿਚ ਪੰਜਾਬੀ ਪੜ੍ਹਾਉਣ ਦੀਆਂ ਅਤੇ ਸੰਗੀਤ ਦੀਆਂ ਜਮਾਤਾਂ ਲੱਗਦੀਆਂ ਹਨ। ਇਥੋਂ ਤੱਕ ਕਿ ਪੰਜਾਬੀ ਪੜ੍ਹਨ ਵਾਲੇ ਕਈ ਬਾਲਗ ਵੀ ਆਉਂਦੇ ਹਨ।

ਸਿੱਖ ਪਰਿਵਾਰ ਪੂਰਨ ਗੁਰਮਰਿਆਦਾ ਅਨੁਸਾਰ ਵਿਆਹ ਦੀਆਂ ਰਸਮਾਂ ਕਰਦੇ ਹਨ। ਮੈਰਿਜ ਪੈਲਿਸਾਂ ਅਤੇ ਹੋਟਲਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਜਾਣ ਦੀ ਮਨਾਹੀ ਹੈ।

ਉਨ੍ਹਾਂ ਦੱਸਿਆ ਕਿ ਉਥੇ ਵਸਦੇ ਪੰਜਾਬੀ ਪਰਿਵਾਰ ਜ਼ੀ.ਟੀ.ਵੀ. ਦੇ ਏਸ਼ੀਅਨ ਚੈਨਲ ਨੂੰ ਬੜੀ ਬੇਸਬਰੀ ਨਾਲ ਦੇਖਦੇ ਹਨ ਜੋ ਹਫਤੇ ਵਿਚ ਦੋ ਪੰਜਾਬੀ ਪ੍ਰੋਗਰਾਮ ਅਤੇ ਹਿੰਦੀ ਪ੍ਰੋਗਰਾਮ ਵੀ ਪੇਸ਼ ਕਰਦੇ ਹਨ। ਉਨ੍ਹਾਂ ਦੱਸਿਆ ਕਿ ਸਿੱਖ ਧਰਮ ਬਾਰੇ 'ਧੁਰ ਕੀ ਬਾਣੀ' ਭਾਈ ਉਪਕਾਰ ਸਿੰਘ ਤੋਂ ਬਾਅਦ ਮੁਸਲਮਾਨਾਂ ਲਈ ਇਕ ਪ੍ਰੋਗਰਾਮ 'ਇਸਲਾਮ ਫੋਕਸ' ਪੇਸ਼ ਕੀਤਾ ਜਾਂਦਾ ਹੈ।

ਉਨ੍ਹਾਂ ਦੱਸਿਆ ਕਿ ਪੰਜਾਬੀ ਪਰਿਵਾਰਾਂ ਦੇ ਬੱਚੇ ਵੀ ਪੰਜਾਬੀ ਨਾਲੋਂ ਜਰਮਨ ਅਤੇ ਫਰੈਂਚ ਪੜ੍ਹ ਕੇ ਵਧੇਰੇ ਖੁਸ਼ ਹੁੰਦੇ ਹਨ। ਪਰ ਪੰਜਾਬੋਂ ਉਥੇ ਜਾ ਕੇ ਵਸਣ ਵਾਲਿਆਂ ਲਈ ਵਧੇਰੇ ਮੁਸ਼ਕਿਲਾਂ ਹਨ। ਬਹੁਤਿਆਂ ਲਈ ਮਿਹਨਤ ਮਜ਼ਦੂਰੀ ਕਰਕੇ 'ਟੋਰ੍ਹਾ ਢੋਣ' ਵਾਲੀ ਗੱਲ ਹੈ।

ਸ੍ਰ: ਪਾਲ ਨੇ ਕਿਹਾ ਕਿ ਏਨੀਆਂ ਸਹੂਲਤਾਂ ਦੇ ਬਾਅਦ ਵੀ ਮੈਨੂੰ ਪਿਆਰਾ ਪੰਜਾਬ ਜਦੋਂ ਯਾਦ ਆਉਂਦਾ ਹੈ ਤਾਂ ਅੱਖਾਂ ਭਰ ਆਉਂਦੀਆਂ ਹਨ।

*(ਧੰਨਵਾਦ : 'ਅਜੀਤ')*

# ਰੂਸ ਦੇ ਲੋਕ ਅਧਿਆਤਮਵਾਦ ਨਾਲ ਜੁੜਣ ਲਈ ਉਤਾਵਲੇ

(15-4-98 ਦੇ ਅੰਗਰੇਜ਼ੀ ਟ੍ਰਿਬਿਊਨ ਵਿਚ ਛਪੀ ਇਕ ਖ਼ਬਰ ਦੇ ਹਵਾਲੇ ਨਾਲ)

-ਪੇਸ਼ਕਸ਼ : ਸ੍ਰ: ਅਜੀਤ ਸਿੰਘ
*ਨਿਰਦੇਸ਼ਕ , ਗੁਰਬਾਣੀ ਖੋਜ ਵਿਚਾਰ ਤੇ ਸੰਚਾਰ ਕੇਂਦਰ*

## Need for spiritual Socialism stressed

**From Sarbjit Singh**
**Tribune News Service**

Patiala. April 14- While social and Political Scientists World over give various reasons for the collapse of Socialism in former Soviet Union, a delegation of representatives from Russia, Ukraine and Belarus, which were part of the former Soviet Union, attributes the collapse to atheist model of Socialism.

"Socialism in the Soviet Union and elsewhere was devoid of Spiritualism and that is why it failed", said Valentin M. Sidorov, president of the International Association of Peace through Culture and Yury A. Ageshin, president of the Legal Chamber Interregional Association of Central Russia. The delegation includes writers, artistes, musicians and academicians.

" We had an atheist model of socialism where as we needed a spiritual model of Communism", said Mr Sidorov and others while interacting with The Tribune.

The members of delegation said they were moving around the world to find out what sort of spiritualism would suit the people of Russia, Ukraine and Belarus who had remained without it for over 70 years after the October Revolution of 1917.

" Principles of Sikhism and its founder Guru Nanak Dev and Guru Gobind Singh are appealing us more than any other spiritual way of life. These principles are very close to the philosophy of those who propounded theories of Socialism", said Professor Sidorov.

When asked what had impressed them in the philosophy of Guru Nanak Dev members of the delegation said the philosophy of Guru Nanak Dev was based on the principle of hard work, sharing the faith in God. Thought Socialism was also based on such a principle, yet it was full of distortions, they said.

When asked that Lenin, considered to be the father of the revolution , used to say that religion was a opium for the masses, the delegation members and perhaps it was one of the biggest "distortion " of Socialism .

When told that while they were out in the world to find out what was best as far as spiritualism was concerned Communists in India still religiously followed what Lenin said about religion, members of delegation said that in due course they would also learn from the experience of Soviet Union.

Asked if there was any chance of reunification of the states which once were a part of the former Soviet Union, members of the delegation said there was scope for greater coordination between the former states.

They said in October a spiritual conference would be organised in Moscow where Baba Virsa Singh And Punjab Chief Minister Parkash Singh Badal Would be invited. The conference would propagate the fundamentalism of Sikhism in Russia and other former Soviet states, the members said.

Efforts are on the translate sikh scriptures in various languages of former Soviet Union so the people can follow the message of Sikh Gurus. Already Jap Sahib and Japji Sahib have been translated.

ਸੰਸਾਰ ਭਰ ਦੇ ਸਮਾਜਕ ਤੇ ਰਾਜਨੀਤਕ ਵਿਗਿਆਨੀਆਂ ਵਲੋਂ ਕਈ ਕਾਰਨ ਦੱਸੇ ਜਾਂਦੇ ਹਨ ਜਿਨ੍ਹਾਂ ਕਰਕੇ ਸੋਵੀਅਤ ਯੂਨੀਅਨ ਵਿਚ ਸਮਾਜਵਾਦ ਵਿਫਲ ਹੋਇਆ। ਰੂਸ, ਉਕਰੇਨ ਅਤੇ ਬਿਲਾਰੂਸ, ਜੋ ਕਿ ਸਾਬਕਾ ਸੋਵੀਅਤ ਯੂਨੀਅਨ ਦੇ ਭਾਗ ਸਨ, ਇਨ੍ਹਾਂ ਦੇਸ਼ਾਂ ਦੇ ਇਕ ਪ੍ਰਤੀਨਿਧ ਮੰਡਲ ਨੇ ਸਮਾਜਵਾਦ ਦੀ ਇਸ ਵਿਫਲਤਾ ਲਈ ਨਾਸਤਿਕਤਾ ਨੂੰ ਜ਼ਿੰਮੇਵਾਰ ਠਹਿਰਾਇਆ ਹੈ।

Valentin M. Sidorov, ਜੋ ਕਿ ਅੰਤਰਰਾਸ਼ਟਰੀ ਸ਼ਾਂਤੀ ਸਭਾ International peace Assocication ਦੇ ਪ੍ਰਧਾਨ ਹਨ ਅਤੇ Yury A Agoshin ਜੋ ਕਿ Legal Chamber Inter-regional Association of Central Russia ਦੇ ਪ੍ਰਧਾਨ ਹਨ, ਦਾ ਕਹਿਣਾ ਹੈ ਕਿ ਸੋਵੀਅਤ ਯੂਨੀਅਨ ਅਤੇ ਹੋਰ ਕਈ ਦੇਸ਼ਾਂ ਵਿਚ ਸਮਾਜਵਾਦ, ਅਧਿਆਤਮਵਾਦ ਰਹਿਤ ਸੀ ਜਿਸ ਕਰਕੇ ਉਹ ਅਸਫਲ ਰਿਹਾ। ਇਸ ਪ੍ਰਤੀਨਿਧੀ ਮੰਡਲ ਵਿਚ ਲੇਖਕ ਕਲਾਕਾਰ ਅਤੇ ਵਿਦਿਅਕ ਮਾਹਰ ਹਨ।

ਉਨ੍ਹਾਂ ਅਗੇ ਕਿਹਾ ਕਿ "ਸਾਡਾ ਸਮਾਜਵਾਦ ਨਾਸਤਿਕ ਨਮੂਨੇ ਦਾ ਸੀ ਜਦਕਿ ਸਾਡੀ ਲੋੜ ਅਧਿਆਤਮਿਕ ਸਮਾਜਵਾਦ ਦੀ ਸੀ।" ਇਹ ਸ਼ਬਦ Sidorov ਅਤੇ ਬਾਕੀਆਂ ਨੇ ਟ੍ਰਿਬਿਊਨ ਦੇ ਮੈਂਬਰਾਂ ਨਾਲ ਗੱਲਬਾਤ ਕਰਦਿਆਂ ਕਹੇ।

ਵਫਦ ਦੇ ਮੈਂਬਰਾਂ ਨੇ ਕਿਹਾ ਕਿ ਅਸੀਂ ਸੰਸਾਰ ਭਰ ਦੇ ਦੇਸ਼ਾਂ ਦੀ ਯਾਤਰਾ ਇਸ ਲਈ ਕਰ ਰਹੇ ਹਾਂ ਕਿ ਇਹ ਜਾਣ ਸਕੀਏ ਕਿ ਕਿਸ ਪ੍ਰਕਾਰ ਦਾ ਅਧਿਆਤਮਵਾਦ, ਰੂਸ, ਉਕਰੇਨ ਅਤੇ ਬਿਲਾਰੂਸ ਦੇ ਲੋਕਾਂ ਲਈ ਉਪਯੋਗੀ ਹੋ ਸਕਦਾ ਹੈ। ਜੋ ਕਿ 1917 ਅਕਤੂਬਰ ਕ੍ਰਾਂਤੀ ਦੇ ਪਿਛੋਂ ਪਿਛਲੇ 70 ਸਾਲਾਂ ਵਿਚ ਬਿਨਾਂ ਅਧਿਆਤਮਵਾਦ ਦੇ ਰਹੇ ਹਨ। *"ਸਿੱਖ ਧਰਮ ਅਤੇ ਇਸ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਧਾਂਤ ਸਾਨੂੰ, ਕਿਸੇ ਹੋਰ ਸਿਧਾਂਤ ਨਾਲੋਂ, ਵਧੇਰੇ ਆਕਰਸ਼ਤ ਕਰਦੇ ਹਨ। ਇਹ ਸਿਧਾਂਤ ਉਨ੍ਹਾਂ ਲੋਕਾਂ ਦੀ ਵਿਚਾਰਧਾਰਾ ਦੇ ਅਧਿਕ ਨਜ਼ਦੀਕ ਹਨ ਜਿਨ੍ਹਾਂ ਨੇ ਸਮਾਜਵਾਦ ਦੇ ਸਿਧਾਂਤ ਨੂੰ ਘੜਿਆ ਸੀ।"* ਇਹ ਸ਼ਬਦ ਪ੍ਰੋਫੈਸਰ Sidorov ਵਲੋਂ ਕਹੇ ਗਏ।

ਜਦ ਡੇਲੀਗੇਸ਼ਨ ਦੇ ਮੈਂਬਰਾਂ ਕੋਲੋਂ ਇਹ ਪੁੱਛਿਆ ਗਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਫਿਲਾਸਫੀ ਵਿਚੋਂ ਕਿਸ ਗੱਲ ਨੇ ਉਨ੍ਹਾਂ ਨੂੰ ਪ੍ਰਭਾਵਤ ਕੀਤਾ ਹੈ ਤਾਂ ਉਨ੍ਹਾਂ ਕਿਹਾ ਕਿ ਗੁਰੂ ਨਾਨਕ ਦੇਵ ਜੀ ਦੀ ਫਿਲਾਸਫੀ ਦੇ ਬੁਨਿਆਦੀ ਅਸੂਲ ਹਨ। ਮਿਹਨਤ, ਵੰਡ ਕੇ ਖਾਣਾ ਤੇ ਰੱਬ ਵਿਚ ਵਿਸ਼ਵਾਸ। (Hard Work, Sharing and Faith in God)।

ਭਾਵੇਂ ਸਮਾਜਵਾਦ ਦੀ ਬੁਨਿਆਦ ਵੀ ਇਨ੍ਹਾਂ ਗੱਲਾਂ ਤੇ ਸੀ ਪਰ ਉਹ ਮਿਥਿਅਕ ਗੱਲਾਂ (Distortions) ਨਾਲ ਭਰਪੂਰ ਸੀ।

ਉਨ੍ਹਾਂ ਨੂੰ ਜਦ ਇਹ ਕਿਹਾ ਗਿਆ ਕਿ ਲੈਨਿਨ, ਜਿਸ ਨੂੰ *'ਇਨਕਲਾਬ ਦਾ ਪਿਤਾ'* ਕਿਹਾ ਜਾਂਦਾ ਹੈ, ਉਹ ਕਿਹਾ ਕਰਦਾ ਸੀ ਕਿ ਧਰਮ ਲੋਕਾਂ ਲਈ ਇਕ ਅਫੀਮ ਹੈ ਤਾਂ ਡੇਲੀਗੇਸ਼ਨ ਦੇ ਮੈਂਬਰਾਂ ਨੇ ਕਿਹਾ ਕਿ ਸ਼ਾਇਦ ਸਮਾਜਵਾਦ ਦਾ ਇਹ ਇਕ ਸਭ ਤੋਂ ਵੱਡਾ ਮਿਥਿਆ ਵਰਨਣ (Distortion) ਸੀ।

ਉਨ੍ਹਾਂ ਨੂੰ ਜਦ ਇਹ ਦਸਿਆ ਗਿਆ ਕਿ ਇਕ ਪਾਸੇ ਤੁਸੀਂ ਸਭ ਤੋਂ ਚੰਗਾ ਅਧਿਆਤਮਵਾਦ ਲੱਭਣ ਲਈ ਦੁਨੀਆਂ ਦਾ ਭਰਮਣ ਕਰ ਰਹੇ ਹੋ ਅਤੇ ਦੂਜੇ ਪਾਸੇ ਭਾਰਤ ਦੇ ਕਮਿਊਨਿਸਟ ਅਜੇ ਵੀ ਧਰਮ ਬਾਰੇ ਲੈਨਿਨ ਦੇ ਵਿਚਾਰਾਂ ਨੂੰ ਅਪਨਾ ਰਹੇ ਹਨ ਤਾਂ ਡੇਲੀਗੇਸ਼ਨ ਦੇ ਮੈਂਬਰਾਂ ਨੇ ਕਿਹਾ ਕਿ ਉਹ (ਭਾਰਤ ਦੇ ਕਮਿਊਨਿਸਟ) ਵੀ ਸਮਾਂ ਆਉਣ ਤੇ ਸੋਵੀਅਤ ਯੂਨੀਅਨ ਦੇ ਅਨੁਭਵ ਤੋਂ ਸਿਖਿਆ ਲੈਣਗੇ।

ਜਦ ਇਹ ਪੁੱਛਿਆ ਗਿਆ ਕਿ ਕੀ ਉਹ ਸਾਰੇ ਦੇਸ਼, ਜੋ ਸਾਬਕਾ ਸੋਵੀਅਤ ਯੂਨੀਅਨ ਦੇ ਭਾਗ ਸਨ, ਫਿਰ ਇਕੱਠੇ ਹੋ ਸਕਦੇ ਹਨ ਤਾਂ ਮੈਂਬਰਾਂ ਦੇ ਉੱਤਰ ਦਿੱਤਾ ਕਿ ਇਨ੍ਹਾਂ ਦੇਸ਼ਾਂ ਵਿਚਕਾਰ ਆਪਸੀ ਤਾਲਮੇਲ ਦੀ ਕਾਫੀ ਗੁੰਜਾਇਸ਼ ਹੈ।

ਉਨ੍ਹਾਂ ਇਹ ਵੀ ਦੱਸਿਆ ਕਿ ਅਕਤੂਬਰ ਦੇ ਮਹੀਨੇ ਵਿਚ ਰੂਸ ਵਿਚ ਇਕ ਅਧਿਆਤਮਿਕ ਕਾਨਫਰੰਸ ਕੀਤੀ ਜਾਵੇਗੀ ਜਿਸ ਵਿਚ ਬਾਬਾ ਵਿਰਸਾ ਸਿੰਘ ਅਤੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਸੱਦਿਆ ਜਾਵੇਗਾ। ਇਸ ਕਾਨਫਰੰਸ ਰਾਹੀਂ ਰੂਸ ਅਤੇ ਦੂਜੇ ਸਾਬਕਾ ਸੋਵੀਅਤ ਦੇਸ਼ਾਂ ਵਿਚ ਸਿੱਖ ਧਰਮ ਦੀਆਂ ਬੁਨਿਆਦੀ ਗੱਲਾਂ ਦਾ ਪ੍ਰਚਾਰ ਕੀਤਾ ਜਾਵੇਗਾ।

ਸਿੱਖ ਧਰਮ ਗ੍ਰੰਥਾਂ ਦਾ ਸਾਬਕ ਸੋਵੀਅਤ ਯੂਨੀਅਨ ਦੀਆਂ ਭਾਸ਼ਾਵਾਂ ਵਿਚ ਅਨੁਵਾਦ ਕੀਤੇ ਜਾਣ ਦੇ ਯਤਨ ਜਾਰੀ ਹਨ ਤਾਂ ਕਿ ਲੋਕ ਗੁਰੂ ਨਾਨਕ ਦੇ ਸੰਦੇਸ਼ ਨੂੰ ਅਪਨਾ ਸਕਣ। ਜਾਪੁ ਸਾਹਿਬ ਅਤੇ ਜਪੁਜੀ ਸਾਹਿਬ ਦਾ ਅਨੁਵਾਦ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ।

–(ਅਨੁਵਾਦ ਕਰਤਾ : ਸ੍ਰ: ਸਰਦੂਲ ਸਿੰਘ)

# "ਸਹਜ ਅਨੰਦੁ ਹੋਆ ਵਡਭਾਗੀ"

-ਡਾ: ਰਮਨਦੀਪ ਸਿੰਘ 'ਦੀਪ', ਲੁਧਿਆਣਾ

ਮੈਂ ਇਥੇ 5 ਅਪ੍ਰੈਲ 1998 ਨੂੰ ਗੁਰੂ ਕੀ ਕਾਂਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਖੇ ਹੋਏ ਸਮਾਗਮ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ। ਮੇਰੀ ਮੁਰਾਦ ਡਾ: ਵਰਿੰਦਰਪਾਲ ਸਿੰਘ ਡਿਪਟੀ ਸਟੇਟ ਸਕੱਤਰ ਪੰਜਾਬ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਅਨੰਦ ਕਾਰਜ ਤੋਂ ਹੈ। ਡਾ: ਸਾਹਿਬ ਜਥੇਬੰਦੀ ਅੰਦਰ ਦ੍ਰਿੜ੍ਹਤਾ, ਤਿਆਗ, ਪ੍ਰਭੂ ਆਸਰੇ ਅਤੇ 'ਨਿਸ਼ਚੈ ਕਰਿ ਅਪਨੀ ਜੀਤ ਕਰੋਂ' ਦੇ ਸੰਕਲਪ ਨੂੰ ਆਪਣੇ ਹਿਰਦੇ 'ਚ ਵਸਾਈ, ਅਗਵਾਈ ਦੇ ਰਹੇ ਵੀਰਾਂ ਦੀ ਕਤਾਰ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ। ਖੇਤੀਬਾੜੀ ਯੂਨੀਵਰਸਿਟੀ ਤੋਂ ਸ਼ੁਰੂ ਹੋ ਕੇ ਪੰਜਾਬ ਦੇ ਵਿਦਿਅਕ ਅਦਾਰਿਆਂ ਅੰਦਰ ਕੁਰੀਤੀਆਂ ਦਾ ਸ਼ਿਕਾਰ ਹੋ ਰਹੇ ਅਨੇਕਾਂ ਹੀ ਨੌਜਵਾਨਾਂ ਨੂੰ ਉਹਨਾਂ ਵੰਗਾਰ ਹੀ ਨਹੀਂ ਦਿੱਤੀ ਸਗੋਂ ਸਦਾ ਹੀ ਆਪ ਖ਼ੁਦ ਨਮੂਨਾ ਬਣ ਕੇ ਖਿੱਚ ਦਾ ਕੇਂਦਰ ਬਣਦੇ ਰਹੇ।

ਆਪਣੇ ਸੁਭਾਉ ਅਨੁਸਾਰ ਹੀ 5 ਅਪ੍ਰੈਲ 1998 ਨੂੰ ਸਮਾਜਿਕ ਰਸਮਾਂ ਰਿਵਾਜਾਂ ਵਿਚੋਂ ਮਨਮਤੀ ਅਤੇ ਫੋਕੇ ਕਰਮਕਾਂਡਾਂ ਨੂੰ ਸਾੜ ਕੇ ਸੁਆਹ ਕਰ ਦੇਣ ਵਿਚ ਵੀ ਉਹਨਾਂ ਉਹ ਹੀ ਕਰ ਦਿਖਾਇਆ ਜਿਸ ਦੀ ਸਮੁੱਚੀ ਜਥੇਬੰਦੀ ਨੂੰ ਪੂਰੀ ਆਸ ਸੀ। ਨਾ ਜਾਤ-ਪਾਤ ਦੀ ਵਿਚਾਰ, ਨਾ ਦਾਜ, ਨਾ ਸਮੇਂ ਦੀ ਵਿਚਾਰ, ਨਾ ਕੁੜਮਾਈ, ਨਾ ਮੰਗਣੀ, ਨਾ ਸ਼ਗਨ , ਨਾ ਘੋੜੀਆਂ , ਨਾ ਗੀਤ, ਨਾ ਸਿਹਰਾ, ਨਾ ਸ਼ਰਾਬ, ਅੱਜ ਦੇ ਪਦਾਰਥਵਾਦੀ ਯੁੱਗ ਵਿਚ ਇਹ ਸਭ ਸੁਪਨਾ ਜਿਹਾ ਲੱਗਦਾ ਹੈ, ਪਰ ਉਹਨਾਂ ਕਰ ਦਿਖਾਇਆ। 5 ਅਪ੍ਰੈਲ 1998 ਨੂੰ ਅੰਮ੍ਰਿਤ ਵੇਲੇ ਗੁਰਦੁਆਰਾ ਸਾਹਿਬ ਵਿਖੇ ਨਿਤਨੇਮ ਸਮਾਗਮਾਂ ਵਿਚ ਹਾਜ਼ਰੀ ਭਰਨ ਉਪਰੰਤ ਡਾ: ਸਾਹਿਬ ਆਪਣੇ ਪਰਿਵਾਰ ਦੇ ਕਰੀਬ 11 ਮੈਂਬਰਾਂ ਨਾਲ ਬਠਿੰਡੇ ਨੂੰ ਰਵਾਨਾ ਹੋਏ। ਲੜਕੀ ਵਾਲਿਆਂ ਦੇ ਗ੍ਰਹਿ ਵਿਖੇ ਪਹੁੰਚ ਕੇ ਜਲ ਪਾਣੀ ਛਕਣ ਉਪਰੰਤ ਸੰਗਤ ਦੇ ਦਰਸ਼ਨ ਕਰਦਿਆਂ ਤਖ਼ਤ ਸਾਹਿਬ ਵਿਖੇ ਨਮਸਕਾਰ ਕੀਤੀ। ਦੁਪਹਿਰ ਦੇ ਤਿੰਨ ਵਜੇ ਸਨ ਕਿ ਅਨੰਦ ਕਾਰਜ ਦਾ ਪ੍ਰੋਗਰਾਮ ਬਣ ਗਿਆ। ਵਿਚ-ਵਿਚ ਬੀਬੀਆਂ ਨੇ ਘੁਸਰ ਮੁਸਰ ਕੀਤੀ, ਭਲਾ ਇਹ ਵੀ ਕੋਈ ਵਕਤ ਹੈ। ਪਰ ਕਲਗੀਧਰ ਦੇ ਸੂਰਮੇ ਤਾਂ ਪਹਿਲਾਂ ਹੀ ਭਰਮਾਂ ਦਾ ਨਾਸ਼ ਕਰਨ ਲਈ ਵਚਨਬੱਧ ਹਨ ਅਜਿਹੇ ਭਰਮਾਂ ਨੂੰ ਥਾਂ ਕਿਥੋਂ ਮਿਲਣਾ ਸੀ। 3.00 ਵਜੇ ਕੀਰਤਨ ਦੇ ਅਖਾੜੇ ਸਜ ਗਏ। ਸੰਗਤਾਂ ਆ ਕੇ ਜੁੜਨ ਲੱਗੀਆਂ । ਲੜਕੀ ਦੇ ਛੋਟੇ ਵੀਰਾਂ ਨੇ ਆਪ ਹੀ ਕੀਰਤਨ ਕੀਤਾ। ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ, ਜਥੇਦਾਰ ਤਖ਼ਤ ਸਾਹਿਬ ਸ੍ਰੀ ਦਮਦਮਾ ਸਾਹਿਬ ਨੇ ਆਪ ਅਨੰਦ ਕਾਰਜ ਦੀ ਅਰਦਾਸ ਕੀਤੀ। ਡਾ: ਸਾਹਿਬ ਨੂੰ ਸਿਰਪਾਓ ਅਤੇ ਸ੍ਰੀ ਸਾਹਿਬ ਦੀ ਬਖਸ਼ਿਸ਼ ਕਰਕੇ ਆਨੰਦ ਕਾਰਜ ਦੀ ਪਵਿੱਤਰ ਰਸਮ ਪੂਰਨ ਗੁਰਮਰਿਆਦਾ ਅਨੁਸਾਰ ਅਦਾ ਕਰਵਾਈ।

ਉਪਰੰਤ ਸੰਗਤਾਂ ਦੇ ਨਾਂ ਸੰਦੇਸ਼ ਦਿੰਦਿਆਂ ਉਹਨਾਂ ਕਿਹਾ ਕਿ ਜਿਥੇ ਦੁਨਿਆਵੀ ਲੋਕ ਅਨੰਦ ਕਾਰਜ ਦੇ ਸਮਾਗਮ ਸ਼ਰਾਬਾਂ ਪੀ, ਭੰਗੜੇ, ਢੋਲ ਵਜਾ, ਲੱਚਰ ਗੀਤਾਂ ਵਿਚ ਆਪਣਾ ਜਲੂਸ ਕੱਢ ਕੇ ਕਰਦੇ ਹਨ ਉਥੇ ਗੁਰੂ ਪਿਆਰੇ ਆਪਣੇ ਮਾਲਕ ਪਰਮੇਸ਼ਵਰ ਦੀ ਸਿਫਤ ਸਲਾਹ ਵਿਚ ਜੁੜ ਕੇ ਗ੍ਰਹਿਸਥ ਜੀਵਨ ਨੂੰ ਰਸਦਾਇਕ ਬਣਾਉਂਦੇ ਹਨ। ਉਹਨਾਂ ਇਸ ਸਮਾਗਮ ਨੂੰ ਮਨਮਤੀ ਰਸਮਾਂ ਦਾ ਸ਼ਿਕਾਰ ਹੋ ਰਹੇ ਸਮਾਜ ਦੇ ਮੂੰਹ ਤੇ ਕਰਾਰੀ ਚੋਟ ਦਸਦਿਆਂ ਕਿਹਾ ਕਿ ਇਸ ਨੌਜਵਾਨ ਵਿਚ ਆਈ ਚੇਤਨਾ ਮੇਰੇ ਸਤਿਗੁਰਾਂ ਦੀ ਬਖ਼ਸ਼ਿਸ਼ ਦੀ ਸ਼ਾਖਸ਼ਾਤ ਮਿਸਾਲ ਹੈ। ਉਹਨਾਂ ਅਰਦਾਸ ਕੀਤੀ ਕਿ ਇਹ ਸੁਭਾਗ ਜੋੜੀ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਵਿਚ ਵਿਸ਼ੇਸ਼ ਯੋਗਦਾਨ ਅਦਾ ਕਰਦਿਆਂ ਆਪਣੇ ਜੀਵਨ ਨੂੰ ਨਾਮ ਰਸ ਨਾਲ ਰਸਦਾਇਕ ਬਣਾ ਗੁਰੂ ਪਿਆਰ ਵਾਲੀ ਬਣੀ ਰਹੇ ਅਤੇ ਜੀਵਨ ਪਦ ਨੂੰ ਪ੍ਰਾਪਤ ਹੋਵੇ।

ਮੈਨੂੰ ਤਾਂ ਅਚਨਚੇਤ ਹੀ 6 ਅਪ੍ਰੈਲ ਨੂੰ ਪਤਾ ਲੱਗਾ ਕਿ ਡਾ: ਸਾਹਿਬ ਦਾ ਅਨੰਦ ਕਾਰਜ ਹੋ ਗਿਆ ਹੈ, ਜਿਵੇਂ ਭਰੋਸਾ ਹੀ ਨਹੀਂ ਸੀ ਆ ਰਿਹਾ। ਮੈਂ ਤੁਰੰਤ ਉਹਨਾਂ ਦੇ ਨਿਵਾਸ ਅਸਥਾਨ ਨੂੰ ਭੱਜਿਆ, ਪਹੁੰਚਿਆ ਤਾਂ ਕੀਰਤਨ ਦੇ ਅਖਾੜੇ ਸਜੇ ਹੋਏ ਸਨ। ਡਾ: ਸਾਹਿਬ ਦੀ ਸਿੰਘਣੀ ਬੀਬੀ ਜਸਵਿੰਦਰ ਕੌਰ (ਸਪੁੱਤਰੀ ਸ੍ਰ: ਗੁਰਦਿਆਲ ਸਿੰਘ ਬਠਿੰਡਾ) ਸ਼ਬਦ ਗਾਇਣ ਕਰ ਰਹੇ ਸਨ, ਮਨ ਗਦ-ਗਦ ਹੋ ਗਿਆ। ਉਪਰੰਤ ਮੈਂ ਡਾ: ਸਾਹਿਬ ਨੂੰ ਨਰਾਜ਼ਗੀ ਦਰਸਾਉਂਦਿਆਂ ਕਿਹਾ ਕਿ ਤੁਸੀ ਸਾਨੂੰ ਕਿਉਂ ਨਹੀਂ ਦੱਸਿਆ, ਉਹ ਨਿਧੜਕ ਹੋ ਕੇ ਕਹਿਣ ਲੱਗੇ, "ਇਹਦੇ ਵਿਚ ਦੱਸਣ ਵਾਲੀ ਕਿਹੜੀ ਗੱਲ ਸੀ, ਇਹ ਕਿਹੜਾ ਕੋਈ ਵਿਸ਼ੇਸ਼ ਪ੍ਰਾਪੰਤੀ ਹੈ ਜਿਸਦਾ ਮੈਂ ਢੰਡੋਰਾ ਪਿੱਟਦਾ"। ਜਦੋਂ ਮੈਂ ਉਹਨਾਂ ਨੂੰ ਅਗਲੇਰੇ ਪਾਰਟੀ ਦੇ ਸਮਾਗਮ ਬਾਰੇ ਪੁੱਛਿਆ , ਤਾਂ ਉਹਨਾਂ ਮੈਨੂੰ ਗਲਵੱਕੜੀ ਵਿਚ ਲੈ ਕੇ ਹਉਕਾ ਭਰਦਿਆਂ ਕਿਹਾ "ਵੀਰਿਆ ਤੁਹਾਨੂੰ ਪਾਰਟੀਆਂ ਦੀ ਪਈ ਹੈ ਕਦੀ ਆਪਣੇ ਸਿਰ ਤੇ ਕੌਮ ਦੀਆਂ ਜ਼ਿੰਮੇਵਾਰੀਆਂ ਨੂੰ ਅਨੁਭਵ ਕੀਤਾ ਈ, ਜੀਵਨ ਬਹੁਤ ਕੀਮਤੀ ਹੈ। ਮੈਂ ਇਕ ਪਲ ਵੀ ਨਿੱਜੀ ਖਾਹਸ਼ਾਂ ਦੀਆਂ ਫੋਕੀਆਂ ਖੁਸ਼ੀਆਂ ਮਨਾਉਣ ਵਿਚ ਖਰਾਬ ਨਹੀਂ ਕਰਨਾ ਚਾਹੁੰਦਾ, ਪਲ-ਪਲ ਸੇਵਾ ਵਿਚ ਬਤੀਤ ਹੋ ਜਾਵੇ ਇਹ ਖਾਹਸ਼ ਹੈ।" ਅਤੇ ਹੋਰ ਬਹੁਤ ਕੁਝ ਕਹਿ ਗਏ। ਮੈਨੂੰ ਜਿਵੇਂ ਸਮੇਂ ਦਾ ਮੁੱਲ ਸਮਝ ਆ ਗਿਆ।

ਮੈਂ ਜੀਵਨ ਦਾ ਪਲ-ਪਲ ਸੇਵਾ ਵਿਚ ਬਿਤਾਉਣ ਕਰਨ ਦੀ ਕੋਸ਼ਿਸ਼ ਕਰਾਂਗਾ ਤੇ ਆਪਣਾ ਅਨੰਦ ਕਾਰਜ ਵੀ ਇਸੇ ਤਰ੍ਹਾਂ ਕਰਵਾਵਾਂਗਾ। ਸਤਿਗੁਰੂ ਬਖਸ਼ਿਸ਼ ਕਰਨ, ਬੀਬੀ ਜਸਵਿੰਦਰ ਕੌਰ ਨਾਲ ਰਲ ਕੇ ਉਹਨਾਂ ਦੀ ਰਫ਼ਤਾਰ ਦੂਣੀ-ਚੌਣੀ ਹੋ ਜਾਵੇ ਤੇ ਪਹਿਲਾਂ ਦੀ ਤਰ੍ਹਾਂ ਨਿਰੰਤਰ ਸੰਗਤ ਦੀਆਂ ਆਸਾਂ ਤੇ ਪੂਰਿਆਂ ਉਤਰ ਕੇ ਗੁਰੂ ਦੇ ਲਾਇਕ ਬਣੇ ਰਹਿਣ। ■

# ਵਾਤਾਵਰਨ ਦੀ ਸੰਭਾਲ

-ਡਾ: ਦੀਪਇੰਦਰ ਸਿੰਘ

ਦੁਨੀਆਂ ਦਾ ਵਾਤਾਵਰਣ ਬੜੀ ਤੇਜ਼ੀ ਨਾਲ ਦੂਸ਼ਿਤ ਹੋ ਰਿਹਾ ਹੈ। ਮਨੁੱਖ ਜਿਸ ਟਾਹਣੀ ਤੇ ਬੈਠਾ ਹੈ, ਆਪਣੇ ਹੱਥੀਂ ਹੀ ਉਸ ਨੂੰ ਬੜੀ ਤੇਜ਼ੀ ਨਾਲ ਵੱਢ ਰਿਹਾ ਹੈ। ਸਾਡੀਆਂ ਮੁਖ ਲੋੜਾਂ ਵਿਚੋਂ ਦੋ ਪ੍ਰਮੁਖ ਹਨ-ਹਵਾ ਅਤੇ ਪਾਣੀ। ਭੋਜਨ ਅਤੇ ਹੋਰ ਜ਼ਰੂਰਤਾਂ ਦਾ ਨੰਬਰ ਇਹਨਾਂ ਤੋਂ ਬਾਅਦ ਹੈ। ਜੇ ਹਵਾ ਨਾਂ ਮਿਲੇ ਤਾਂ ਅਸੀਂ ਗਿਣਤੀ ਦੇ ਕੁਝ ਮਿੰਟ ਹੀ ਰਹਿ ਸਕਦੇ ਹਾਂ ਅਤੇ ਜੇ ਪਾਣੀ ਨਾ ਮਿਲੇ ਤਾਂ ਕੁਝ ਕੁ ਦਿਨ। ਪਰ ਮਨੁੱਖ ਦੀ ਸੋਚ ਦੇਖੋ ਕਿ ਅਸੀਂ ਸਭ ਤੋਂ ਵੱਧ ਹਵਾ ਅਤੇ ਪਾਣੀਆਂ ਨੂੰ ਹੀ ਪ੍ਰਦੂਸ਼ਿਤ ਕਰ ਰਹੇ ਹਾਂ। ਭਾਰਤ ਦੀ ਰਾਜਧਾਨੀ ਦਿੱਲੀ ਵਿਚ ਹਰ ਸਾਲ ਦਸ ਹਜ਼ਾਰ ਲੋਕ ਹਵਾ ਦੇ ਪ੍ਰਦੂਸ਼ਨ ਨਾਲ ਸਬੰਧਤ ਬਿਮਾਰੀਆਂ ਨਾਲ ਮਰ ਰਹੇ ਹਨ। ਜੇ ਹਵਾ ਦੇ ਪ੍ਰਦੂਸ਼ਨ ਦੀ ਉਪਰਲੀ ਹਦ 210 ਪੀ.ਪੀ.ਐਮ. ਹੈ ਤਾਂ ਲੁਧਿਆਣੇ ਵਿਚ ਇਹ 375, ਦਿੱਲੀ ਵਿਚ 410, ਆਗਰਾ 423 ਅਤੇ ਕਾਨਪੁਰ ਵਿਚ ਇਹ 470.9 ਹੈ। ਭਾਵ ਭਾਰਤ ਦੇ ਸਾਰੇ ਪ੍ਰਮੁਖ ਸ਼ਹਿਰਾਂ ਦੇ ਬਾਸ਼ਿੰਦੇ ਹਰ ਰੋਜ਼ ਥੋੜਾ-ਥੋੜਾ ਜ਼ਹਿਰ ਆਪਣੇ ਸਾਹ ਨਾਲ ਲੈ ਰਹੇ ਹਨ। ਹਵਾ ਦੇ ਪ੍ਰਦੂਸ਼ਨ ਦੇ ਪ੍ਰਮੁੱਖ ਸ੍ਰੋਤ ਹਨ ਸਾਡੇ ਵਾਹਨ, ਤਾਪ ਬਿਜਲੀ ਘਰ, ਸਨਅਤਾਂ, ਖੇਤੀਬਾੜੀ ਆਦਿ। ਇਕ ਅਨੁਮਾਨ ਅਨੁਸਾਰ ਦਿੱਲੀ ਵਿਚ ਲਗਭਗ 14 ਲੱਖ ਦੋ ਪਹੀਆ ਵਾਹਣ ਹਨ ਅਤੇ ਸਕੂਟਰ ਅਤੇ ਮੋਟਰਸਾਈਕਲ, ਕਾਰਾਂ ਨਾਲੋਂ ਵੱਧ ਪ੍ਰਦੂਸ਼ਨ ਫੈਲਾਉਂਦੇ ਹਨ। ਇਕ ਹੋਰ ਅਨੁਮਾਨ ਅਨੁਸਾਰ ਲੁਧਿਆਣਾ ਸ਼ਹਿਰ ਵਿਚ ਲਗਭਗ 35000 ਥ੍ਰੀ ਵੀਲਰ ਹਨ ਅਤੇ ਇਹਨਾਂ ਵਿਚੋਂ ਬਹੁਤਾਤ ਉਹਨਾਂ ਦੀ ਹੈ ਜਿਨ੍ਹਾਂ ਕੋਲ ਰੋਡ ਟੈਕਸ ਅਤੇ ਲਾਇਸੰਸ ਆਦਿ ਜ਼ਰੂਰੀ ਕਾਗਜ਼ ਵੀ ਨਹੀਂ ਹਨ। ਇਹ ਥ੍ਰੀ ਵੀਲਰ ਪੈਟਰੋਲ ਤੇ ਨਹੀਂ ਚਲਦੇ ਸਗੋਂ ਚਾਲਕ ਇਹਨਾਂ ਨੂੰ ਡੀਜ਼ਲ ਅਤੇ ਮਿੱਟੀ ਦੇ ਤੇਲ 'ਤੇ ਚਲਾਉਂਦੇ ਹਨ। ਇਹਨਾਂ ਵਿਚੋਂ ਨਿਕਲਦਾ ਕਾਲਾ ਧੂੰਆਂ ਸਭ ਨੂੰ ਨਜ਼ਰ ਆਉਂਦਾ ਹੈ ਪਰ ਪ੍ਰਸ਼ਾਸਨ ਵਲੋਂ ਕੋਈ ਕਦਮ ਨਹੀਂ ਚੁਕਿਆ ਜਾਂਦਾ ਹੈ।



ਇਸੇ ਤਰ੍ਹਾਂ ਪਾਣੀਆਂ ਨੂੰ ਵੀ ਸਾਡੀ ਖੁਦਗਰਜ਼ੀ, ਅਣਗਹਿਲੀ ਅਤੇ ਵੋਟਾਂ ਦੀ ਰਾਜਨੀਤੀ ਨੇ ਗੰਧਲਾ ਕੀਤਾ ਹੋਇਆ ਹੈ। ਕੀ ਅਸੀਂ ਇਹ ਉਮੀਦ ਕਰੀਏ ਕਿ ਜਦ ਤਕ ਭਾਰਤ ਦਾ ਰਾਜਨੀਤਕ ਢਾਂਚਾ ਠੀਕ ਨਹੀਂ ਹੁੰਦਾ, ਸਾਨੂੰ ਵੀ ਇਸੇ ਤਰ੍ਹਾਂ ਹੀ ਜੀਣਾ ਪਵੇਗਾ ? ਹਰ ਮੁਸ਼ਕਿਲ ਦੀ ਤਰ੍ਹਾਂ ਇਸ ਮੁਸ਼ਕਿਲ ਦਾ ਵੀ ਹੱਲ ਹੈ। ਲੋੜ ਹੈ ਸੁਚੇਤ ਹੋਣ ਦੀ, ਸਭ ਤੋਂ ਪਹਿਲਾਂ ਆਪਣੀ ਜ਼ਿੰਮੇਵਾਰੀ ਪ੍ਰਤੀ ਤੇ ਫੇਰ ਆਪਣੀਆਂ ਲੋੜਾਂ ਅਤੇ ਹੱਕਾਂ ਪ੍ਰਤੀ। ਜੇ ਅਸੀਂ ਆਪਣੇ ਫਰਜ਼ ਜ਼ਿੰਮੇਵਾਰੀ ਨਾਲ ਨਿਭਾਵਾਂਗੇ ਤਾਂ ਅੱਧਿਓਂ ਵੱਧ ਸਮੱਸਿਆ ਦਾ ਹੱਲ ਆਪਣੇ ਆਪ ਹੋ ਜਾਵੇਗਾ ਅਤੇ ਜੇ ਅਸੀਂ ਆਪਣੇ ਹੱਕਾਂ ਪ੍ਰਤੀ ਸੁਚੇਤ ਹੋਵਾਂਗੇ ਤਾਂ ਕਿਸੇ ਨੂੰ ਵੀ ਅਸੀਂ ਆਪਣੇ ਵਾਤਾਵਰਣ ਨੂੰ ਪ੍ਰਦੂਸ਼ਿਤ ਨਹੀਂ ਕਰਨ ਦੇਵਾਂਗੇ।

■

# ਪਤਾ ਨਹੀਂ ਇਕ ਪਲ ਦਾ

*-ਰਜਨੀਸ਼ ਕੁਮਾਰ*

ਜ਼ਿੰਦਗੀ ਹੈ ਜੀਣ ਲਈ,
ਤੂੰ ਕਿਉਂ ਹੈ ਇਸ ਨੂੰ ਢੋਹ ਰਿਹਾ,
ਤੀਰਥਾਂ ਨੂੰ ਜਾਂਵਦਾ,
ਪਰ ਅਸਲੇ ਨੂੰ ਹੈ ਖੋ ਰਿਹਾ।
ਅੰਦਰ ਤੇਰੇ ਬੈਠਾ,
ਜਿੰਨੂ ਬਾਹਰ ਤੂੰ ਹੈਂ ਲੱਭਦਾ,
ਮਾਲਕ ਹੈ ਉਹ ਸਾਰਿਆਂ ਦਾ,
ਪ੍ਰੀਤਮ ਹੈ ਉਹ ਸੱਭਦਾ।
ਉਹੀ ਅੰਦਰ ਬੋਲਦਾ,
ਉਹੀ ਤਾਂ ਹੈ ਤੋਲਦਾ,
ਫੇਰ ਵੀ ਤੂੰ ਗਫ਼ਲਤ ਵਿਚ,
ਐਵੇਂ ਪਿਆ ਡੋਲਦਾ।
ਕਰ ਲੈ ਤੂੰ ਪ੍ਰੇਮ ਉਸਦੀ,
ਹਰ ਇਕ ਰੂਹ ਨਾਲ,
ਮਿਲ ਜਾਊ ਤੈਨੂੰ ਉਹੋ,
ਜਿਸਦੀ ਹੈ-ਗੀ ਤੈਨੂੰ ਭਾਲ।
*'ਰਜਨੀਸ਼'* ਨਾ ਤੂੰ ਮਾਣ ਕਰ,
ਜ਼ਰਾ ਵੀ ਕਿਸੇ ਗੱਲ ਦਾ,
ਹੋਣਾ ਕੀ ਹੈ ਤੇਰੇ ਨਾਲ,
ਪਤਾ ਨਹੀਂ ਇਕ ਪਲ ਦਾ।

# ਤਲੀ ਉੱਤੇ ਸੀਸ ਰੱਖ ਕੇ

*-ਹਰਚਰਨਜੀਤ ਸਿੰਘ ਚੰਨ*
*ਦੇਹਰਾਦੂਨ*

ਸਿੰਘ ਮੌਤ ਨੂੰ ਮਾਰਨ ਲਲਕਾਰੇ, ਤਲੀ ਉੱਤੇ ਸੀਸ ਰੱਖ ਕੇ,
ਜੀਂਦੇ ਰਹਿਣ ਨਹੀਂ ਦੇਂਦੇ ਹਤਿਆਰੇ, ਤਲੀ ਉੱਤੇ ਸੀਸ ਰੱਖਕੇ।
ਸਿੱਖੀ ਉੱਤੇ ਆਈਆਂ ਜਦੋਂ ਜਦੋਂ ਵੀ ਮੁਸੀਬਤਾਂ,
ਤਾਰੀਆਂ ਨੇ ਸਿੰਘਾਂ ਉਦੋਂ ਸਿਰਾਂ ਨਾਲ ਕੀਮਤਾਂ,
ਇਹ ਨਹੀਂ ਜ਼ੁਲਮਾਂ ਤੋਂ ਕਦੇ ਹੰਭੇ ਹਾਰੇ, ਤਲੀ ਉੱਤੇ ਸੀਸ ਰੱਖ ਕੇ ।
ਗੱਲ ਕਿਦਾਂ ਕਰਾਂ ਕੋਈ ਜ਼ੁਲਮੀ ਸੈਲ੍ਹਾਬ ਦੀ,
ਪੱਤੀ ਪੱਤੀ ਕੀਤੀ ਜਦੋਂ ਸਿੱਖੀ ਦੇ ਗੁਲਾਬ ਦੀ,
ਪਾਪੀ ਵੈਰੀਆਂ ਨੇ ਚੁਣ ਚੁਣ ਮਾਰੇ, ਤਲੀ ਉੱਤੇ ਸੀਸ ਰੱਖ ਕੇ ।
ਜਿਨ੍ਹੇ ਹਰਿਮੰਦਰ ਜੀ ਦਾ ਕੀਤਾ ਅਪਮਾਨ ਹੈ,
ਸਿੰਘਾਂ ਉਹਦਾ ਛੱਡਿਆ ਨਾ ਨਾਮੋ ਨਿਸ਼ਾਨ ਹੈ,
ਮੱਸੇ ਰੰਘੜਾਂ ਦੇ ਸਿਰ ਸੀ ਉਤਾਰੇ, ਤਲੀ ਉੱਤੇ ਸੀਸ ਰੱਖ ਕੇ ।
ਕੋਈ ਨਹੀਂ ਇਹਨਾਂ ਨੂੰ ਝੁਕੌਣ ਵਾਲਾ ਜੰਮਿਆਂ,
ਨਾਂ ਹੀ ਕੋਈ ਇਹਨਾਂ ਨੂੰ ਮਿਟੌਣ ਵਾਲਾ ਜੰਮਿਆ,
ਆਪ ਮਿਟ ਗਏ ਮਿਟੌਂਦੇ ਇਹਨੂੰ ਸਾਰੇ, ਤਲੀ ਉੱਤੇ ਸੀਸ ਰੱਖ ਕੇ ।
ਚੰਨ ਭਾਵੇਂ ਕਿੰਨੇ ਔਣ ਸਿੱਖੀ ਤੇ ਤੂਫਾਨ ਇਹ,
ਝੂਲਦੇ ਨੇ ਰਹਿਣੇ ਸਦਾ ਕੇਸਰੀ ਨਿਸ਼ਾਨ ਇਹ
ਸਿੰਘ ਛੱਡਦੇ ਸਦਾ ਹੀ ਜੈਕਾਰੇ, ਤਲੀ ਉੱਤੇ ਸੀਸ ਰੱਖ ਕੇ ।

## ਗਹਿਣਾ

**ਜੀਤ ਕੌਰ :-** *ਪਵਨ, ਤੂੰ ਕੀ ਦੱਸਦੀ ਸੈਂ ਕਿ ਬਈ ਆਪਾਂ ਦਾ ਕੜ੍ਹਾ ਇਕ ਗਹਿਣੇ ਵਾਂਗ ਹੈ? ਇਹ ਬੰਧਨ ਨਹੀਂ? ਇਹ ਗਹਿਣਾ ਕਿਵੇਂ ਹੋਇਆ?*

**ਪਵਨ ਕੌਰ :-** *ਹਾਂ, ਮੈਨੂੰ ਪ੍ਰੋ: ਪ੍ਰਭਜੋਤ ਕੌਰ ਹੁਰਾਂ ਦੇ ਇਕ ਲੈਕਚਰ ਤੋਂ ਪਤਾ ਲੱਗਾ ਸੀ ਕਿ ਸੋਨੇ ਚਾਂਦੀ ਦੇ ਕੜ੍ਹੇ ਪਹਿਨਣੇ ਇਕ ਰਿਵਾਜ ਹੁੰਦੈ। ਪਰ ਗਰੀਬ ਸਦਾ ਇਨ੍ਹਾਂ ਨੂੰ ਨਹੀਂ ਪਾ ਸਕਦਾ। ਗੁਰੂ ਜੀ ਨੇ ਆਪਣੇ ਸਾਰੇ ਬੱਚੇ ਬੱਚੀਆਂ ਨੂੰ ਸੋਨੇ ਚਾਂਦੀ ਦੇ ਕੜੇ ਦੀ ਥਾਂ 'ਸੁਗਾਤ' ਰੂਪ ਸਾਂਝਾ ਗਹਿਣਾ ਸਰਬ ਲੋਹ 'ਕੜਾ' ਬਖਸ਼ਿਸ਼ ਕੀਤਾ ਜੋ ਸਾਨੂੰ ਗੁਰੂ ਪਿਆਰ ਦੀ ਯਾਦ ਸਦਾ ਸਦਾ ਕਰਵਾਂਦਾ ਹੈ। ਇਹ ਸ਼ੁਭ ਕਰਮਨ ਦਾ ਸੰਦੇਸ਼ ਵੀ ਦੇਂਦੈ।*

**ਜੀਤ ਕੌਰ :-** *ਹਾਂ, ਇਹ ਗੱਲ ਮੈਨੂੰ ਬੜੀ ਜਚੀ ਹੈ।*

# ਮਹਾਰਾਜਾ ਰਣਜੀਤ ਸਿੰਘ

-ਕਰਤਾਰ ਸਿੰਘ 'ਸ਼ਾਂਤ'

ਪੰਜਾਬ ਦੀ ਧਰਤੀ ਦਾ ਇਨਕਲਾਬ ਸੀ ਰਣਜੀਤ ਸਿੰਘ ।
ਖੁਸ਼ਹਾਲ ਪਰਜਾ ਵਾਸਤੇ ਬੇਤਾਬ ਸੀ ਰਣਜੀਤ ਸਿੰਘ ।
ਸਤਲੁਜ-ਬਿਆਸ-ਰਾਵੀ ਤੇ ਜੇਹਲਮ-ਚਨਾਬ ਸੀ ਰਣਜੀਤ ਸਿੰਘ ।
ਰਣਜੀਤ ਸਿੰਘ ਪੰਜਾਬ ਸੀ, ਪੰਜਾਬ ਸੀ ਰਣਜੀਤ ਸਿੰਘ ।

ਪ੍ਰੇਮ ਸੁਰ-ਤਾਰਾਂ ਦਾ ਸੁੰਦਰ ਸਾਜ਼ ਸੀ ਰਣਜੀਤ ਸਿੰਘ ।
ਹਰ ਧਰਮ-ਫੁੱਲਾਂ ਦਾ ਸਾਂਝਾ ਰਾਜ ਸੀ ਰਣਜੀਤ ਸਿੰਘ ।
ਮਨ ਨੀਵੇਂ ਦੀ ਇਸ ਤੋਂ ਵੱਧ ਕੇ ਹੋਰ ਉਦਾਹਰਣ ਕੀ ਹੋਵੇ,
ਕਿ ਤਾਜ ਹੁੰਦੇ ਹੋਏ ਵੀ ਬੇ-ਤਾਜ ਸੀ ਰਣਜੀਤ ਸਿੰਘ ।

ਪੰਜਾਬੀਆਂ ਦੀ ਜ਼ਿੰਦਗੀ ਤੇ ਸਾਹ ਸੀ ਰਣਜੀਤ ਸਿੰਘ ।
ਆਸ ਸੀ ਰਣਜੀਤ ਸਿੰਘ ਤੇ ਚਾਹ ਸੀ ਰਣਜੀਤ ਸਿੰਘ ।
ਵਿਰਲੇ ਹੀ ਦੁਨੀਆਂ ਦੇ ਉੱਤੇ ਲੋਕ ਹੁੰਦੇ ਨੇ ਜਿਵੇਂ,
ਕਿ ਬਾਦਸ਼ਾਹ ਹੁੰਦੇ ਵੀ ਖ਼ਾਕ-ਸ਼ਾਹ ਸੀ ਰਣਜੀਤ ਸਿੰਘ ।

ਤਾਣ ਹੁੰਦੇ ਹੋਏ ਵੀ ਨਿਹਤਾਣ ਸੀ ਰਣਜੀਤ ਸਿੰਘ ।
ਮਾਣ ਹੁੰਦੇ ਹੋਏ ਵੀ ਨਿਰਮਾਣ ਸੀ ਰਣਜੀਤ ਸਿੰਘ ।
ਮਜ਼ਹਬ, ਧਰਮ, ਰੰਗੋਂ-ਨਸਲ ਦੇ ਬੰਨਿਆਂ ਹੱਦਾਂ ਤੋਂ ਦੂਰ,
ਮਨੁੱਖਤਾ ਦਾ ਹਮਦਰਦ, ਇਨਸਾਨ ਸੀ ਰਣਜੀਤ ਸਿੰਘ ।

ਤਲਵਾਰ ਦਾ ਉਹ ਧਨੀ, ਖ਼ੁਦ ਤਲਵਾਰ ਸੀ ਰਣਜੀਤ ਸਿੰਘ ।
ਸੂਰਮਾ, ਮਹਾਨ, ਸਿਪਾਹ ਸਾਲਾਰ ਸੀ ਰਣਜੀਤ ਸਿੰਘ ।
ਨਿਰਮਾਣ ਜਿਹਾ ਸੇਵਕ ਸੀ ਉਹ ਉਸ ਸੱਚੇ ਦਰਬਾਰ ਦਾ,
ਤਾਂਹੀਉਂ ਤੇ ਕੋੜੇ ਖਾਣ ਲਈ, ਤੱਯਾਰ ਸੀ ਰਣਜੀਤ ਸਿੰਘ ।

ਪੰਜਾਬੀ ਫੁਲਵਾੜੀ ਦਾ, ਪਾਲਣਹਾਰ ਸੀ ਰਣਜੀਤ ਸਿੰਘ ।
ਰਾਖਾ ਫੁੱਲਾਂ ਦਾ, ਕਲੀਆਂ ਦਾ ਪਹਿਰੇਦਾਰ ਸੀ ਰਣਜੀਤ ਸਿੰਘ ।
ਉਹਦੇ ਜੀਉਂਦੇ ਜੀ ਨਾ ਕੀਤਾ ਗੋਰਿਆਂ ਨੇ ਹੌਸਲਾ,
ਉਹਨਾਂ ਦੀਆਂ ਚਾਲਾਂ ਤੋਂ ਖ਼ਬਰਦਾਰ ਸੀ ਰਣਜੀਤ ਸਿੰਘ ।

ਖ਼ਿਦਮਤਗਾਰ, ਸੇਵਾਦਾਰ , ਮਦਦਗਾਰ ਸੀ ਰਣਜੀਤ ਸਿੰਘ ।
ਬੇਬਸਾਂ, ਬੇਚਾਰਿਆਂ ਦਾ ਯਾਰ ਸੀ ਰਣਜੀਤ ਸਿੰਘ ।
ਸਾਰਿਆਂ ਨੂੰ ਵੇਖਦਾ ਇੱਕੋ ਸੁਲੱਖਣੀ ਅੱਖ ਨਾਲ,
ਰੱਬ ਦੀ ਇਸ ਦਾਤ ਤੋਂ ਬਲਿਹਾਰ ਸੀ ਰਣਜੀਤ ਸਿੰਘ ।

ਉਸਦੇ ਆਵਨ ਨਾਲ ਸੀ ਰੁਖ਼ ਮੁੜ ਗਿਆ ਇਤਿਹਾਸ ਦਾ।
ਉਸ ਦੇ ਜਾਵਨ ਨਾਲ ਹੀ ਰੁਖ਼ ਮੁੜ ਗਿਆ ਇਤਿਹਾਸ ਦਾ।
ਸੂਰਜ ਉਦੇ ਹੋਇਆ ਉਦੋਂ, ਆਇਆ ਜਦੋਂ ਰਣਜੀਤ ਸਿੰਘ,
ਸੂਰਜ ਡੁੱਬਾ , ਰੱਬ ਨੂੰ ਭਾਇਆ ਜਦੋਂ ਰਣਜੀਤ ਸਿੰਘ।



# ਸਟੱਡੀ ਸਰਕਲ ਸਰਗਰਮੀਆਂ

## ਸੰਗਰੂਰ ਵਿਖੇ ਹੋਲਾ ਮਹੱਲਾ ਪੁਰਬ

ਸੰਗਰੂਰ ਯੂਨਿਟ ਵਲੋਂ ਬੀਤੇ ਦਿਨੀਂ ਸਥਾਨਕ ਖਾਲਸਾ ਗਰਲਜ਼ ਹਾਈ ਸਕੂਲ ਦੇ ਖੁਲ੍ਹੇ ਗਰਾਊਂਡ ਵਿਚ ਆਯੋਜਿਤ ਕੀਤੇ ਗਏ ਇਸ ਫ਼ਿੰਜ ਦਿਵਸ ਦਾ ਅਰੰਭ ਸ਼ਬਦ ਕੀਰਤਨ ਨਾਲ ਕੀਤਾ ਗਿਆ। ਇਸ ਮੌਕੇ ਹੋਏ ਮਾਰਚ ਪਾਸਟ ਵਿਚ ਪਾਤੜਾਂ, ਭਵਾਨੀਗੜ੍ਹ, ਬਡਰੁੱਖਾਂ, ਧਨੌਲਾ, ਸੁਨਾਮ ਤੇ ਸੰਗਰੂਰ ਯੂਨਿਟਾਂ ਦੇ ਮੈਂਬਰਾਂ ਨੇ ਪ੍ਰੀਵਾਰਕ ਮੈਂਬਰਾਂ ਨਾਲ ਹਿੱਸਾ ਲਿਆ। ਸ੍ਰ: ਗੁਰਮੀਤ ਸਿੰਘ ਯੂਨਿਟ ਸਕੱਤਰ ਨੇ ਹੋਲੇ ਦੀ ਮਹਾਨਤਾ ਸਬੰਧੀ ਖੋਜ-ਭਰਪੂਰ ਵਿਚਾਰ ਸਾਂਝੇ ਕੀਤੇ। ਇਸ ਖੇਡ ਸਮਾਗਮ ਵਿਚ ਦੌੜਾਂ, ਰੱਸਾ ਕੱਸ਼ੀ, ਸੰਗੀਤ ਕੁਰਸੀ ਦੌੜ, ਮ੍ਰਿਤ ਮੰਡਲ, ਰੁਮਾਲ ਚੁੱਕਣਾ, ਗੋਲਾ ਸੁੱਟਣ ਅਤੇ ਹੋਰ ਕਈ ਮੁਕਾਬਲੇ ਕਰਵਾਏ ਗਏ। ਜੇਤੂ ਟੀਮਾਂ ਨੂੰ ਆਕਰਸ਼ਕ ਇਨਾਮ ਦਿੱਤੇ ਗਏ। ਕਾਕਾ ਕੰਵਰਦੀਪ ਸਿੰਘ, ਸ੍ਰ: ਗੁਰਚਰਨ ਸਿੰਘ ਅਣਖੀ ਅਤੇ ਮਾਸਟਰ ਦਿਲਬਾਗ ਸਿੰਘ ਵੀਰ ਖਾਲਸਾ ਨੇ *'ਹੋਲਾ ਮਹੱਲਾ ਕਿੰਝ ਮਨਾਈਏ'* ਵਿਸ਼ੇ ਤੇ ਕਵਿਤਾਵਾਂ ਰਾਹੀਂ ਸੰਦੇਸ਼ ਦਿੱਤਾ। ਇਸ ਮੌਕੇ ਯੂਨਿਟ ਦੇ ਸਹਿਯੋਗੀਆਂ ਤੇ ਮਹਿਮਾਨਾਂ ਨੂੰ ਵੀ ਸਨਮਾਨਤ ਕੀਤਾ ਗਿਆ। ਸਨਮਾਨ ਚਿੰਨ ਭੇਟ ਕਰਨ ਦੀ ਰਸਮ ਸ੍ਰ: ਲਾਭ ਸਿੰਘ ਜ਼ਿਲ੍ਹਾ ਪ੍ਰਧਾਨ, ਸ੍ਰ: ਜਸਵੀਰ ਸਿੰਘ ਐਸ.ਡੀ.ਓ.ਸੁਨਾਮ, ਮਾਸਟਰ ਇੰਦਰਪਾਲ ਸਿੰਘ ਬਡਰੁੱਖਾਂ, ਸ੍ਰ: ਸੁਰਜੀਤ ਸਿੰਘ ਸੁਪਰਡੈਂਟ, ਮਾ: ਗਿਆਨ ਸਿੰਘ ਆਦਿ ਨੇ ਨਿਭਾਈ। ਸਵੇਰੇ 8 ਵਜੇ ਤੋਂ ਸ਼ਾਮ 3 ਵਜੇ ਤੱਕ ਚਲੇ ਇਸ ਪ੍ਰੋਗਰਾਮ ਦਾ ਸੰਚਾਲਨ ਸ੍ਰ: ਸੁਰਿੰਦਰਪਾਲ ਸਿੰਘ ਸਿਦਕੀ ਜ਼ੋਨਲ ਪ੍ਰਧਾਨ ਹੋਰਾਂ ਕੀਤਾ।

## ਮੋਗਾ ਵਿਖੇ ਯੂਨਿਟ ਦਫ਼ਤਰ ਦੀ ਸਥਾਪਨਾ

ਸ੍ਰ: ਹਰਨੇਕ ਯੂਨਿਟ ਪ੍ਰਧਾਨ ਮੋਗਾ ਦੀ ਸੂਚਨਾ ਅਨੁਸਾਰ 29-3-98 ਨੂੰ ਮੋਗਾ ਵਿਖੇ ਭੀਮ ਨਗਰ ਕੈਂਪ ਰੋਡ, ਨਾਨਕ ਨਗਰੀ (ਨਜ਼ਦੀਕ ਮੰਦਿਰ) ਵਿਖੇ ਯੂਨਿਟ ਦਫ਼ਤਰ ਬਕਾਇਦਾ ਤੌਰ ਤੇ ਅਰੰਭ ਦਿੱਤਾ ਗਿਆ ਹੈ। ਇਸ ਦਫ਼ਤਰ ਦੇ ਨਾਲ ਸਿੱਖ ਬੁੱਕ ਸੈਂਟਰ ਦੀ ਸਥਾਪਨਾ ਵੀ ਕੀਤੀ ਗਈ ਹੈ। ਜੁਲਾਈ, 95 ਤੋਂ ਮੁੜ ਸੁਰਜੀਤ ਹੋਏ ਇਸ ਯੂਨਿਟ ਵਲੋਂ ਹਰ ਐਤਵਾਰ ਹਫ਼ਤਾਵਾਰੀ ਗੁਰਮਤਿ ਸਮਾਗਮਾਂ ਦਾ ਸਿਲਸਿਲਾ ਜਾਰੀ ਹੈ। ਮਾਸਟਰ ਸਰੂਪ ਸਿੰਘ ਜ਼ੋਨਲ ਪ੍ਰਧਾਨ ਹੋਰਾਂ ਦੀ ਸੂਚਨਾ ਅਨੁਸਾਰ ਸ੍ਰ: ਜਵਾਲਾ ਸਿੰਘ ਨੂੰ ਮੀਤ ਪ੍ਰਧਾਨ ਅਤੇ ਸ੍ਰ: ਮੱਖਣ ਸਿੰਘ ਨੂੰ ਪ੍ਰੈਸ ਸਕੱਤਰ ਵਜੋਂ ਸੇਵਾ ਸੌਂਪੀ ਗਈ ਹੈ। ਇਕ ਹੋਰ ਸੂਚਨਾ ਅਨੁਸਾਰ ਜ਼ੋਨ ਵਲੋਂ ਘੱਲ ਕਲਾਂ ਅਤੇ ਅਜੀਤਵਾਲ ਵਿਖੇ ਯੂਨਿਟਾਂ ਦੀ ਸਥਾਪਨਾ ਕਰਕੇ ਸਰਗਰਮੀਆਂ ਅਰੰਭ ਦਿੱਤੀਆਂ ਗਈਆਂ ਹਨ।

## ਸਾਹਿਤਕਾਰ ਸਦਨ ਵਲੋਂ ਸ੍ਰ: ਸਰੂਪ ਸਿੰਘ ਅਲੱਗ ਨਾਲ ਸਾਹਿਤਕ ਮਿਲਣੀ

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਅਦਾਰੇ *'ਸਾਹਿਤਕਾਰ ਸਦਨ'* ਵਲੋਂ ,16 ਅਪ੍ਰੈਲ, 98 ਨੂੰ ਗੁਰਮਤਿ ਸਾਹਿਤ ਦੇ ਪ੍ਰਮੁੱਖ ਸੇਵਾਦਾਰ ਸ੍ਰ: ਸਰੂਪ ਸਿੰਘ ਅਲੱਗ ਹੁਰਾਂ ਨਾਲ ਇਕ ਸਾਹਿਤਕ ਮਿਲਣੀ ਦਾ ਆਯੋਜਨ , ਮਾਡਲ ਟਾਊਨ, ਐਕਸਟੈਨਸ਼ਨ, ਲੁਧਿਆਣਾ ਵਿਖੇ ਕੀਤਾ ਗਿਆ। ਸਰਬ ਸਾਂਝੀ ਗੁਰਬਾਣੀ (ਟੈਕਸਲਾ ਟੀ.ਵੀ.) ਦੇ ਸਾਬਕਾ ਡਿਪਟੀ ਡਾਇਰੈਕਟਰ ਸਕੂਲਜ਼ ਪ੍ਰੋ: ਕਰਤਾਰ ਸਿੰਘ ਕਰਤਾਰ ਪ੍ਰਧਾਨਗੀ ਮੰਡਲ ਵਿਚ ਸ਼ਾਮਲ ਸਨ। ਵਿਸ਼ਵ ਸਿੱਖ ਕੌਂਸਲ ਚੰਡੀਗੜ੍ਹ ਰੀਜ਼ਨ ਦੇ ਸਕੱਤਰ ਜਨਰਲ ਸ੍ਰ: ਗੁਰਮੀਤ ਸਿੰਘ ਉਚੇਚੇ ਤੌਰ ਤੇ ਸ਼ਾਮਲ ਹੋਏ। *'ਸਾਹਿਤਕ ਸਫਰ ਦੇ ਪੜਾਅ'* ਵਿਸ਼ੇ ਉੱਤੇ ਆਲਮਾਨਾ ਭਾਸ਼ਣ ਦਿੰਦਿਆਂ ਅਤੇ ਆਪਣੇ ਜੀਵਨ ਸਫਰ ਦੇ ਸੁਖਨ-ਤਲਖ ਤਜ਼ਰਬੇ ਰੌਚਿਕਤਾ ਨਾਲ ਦੱਸਦਿਆਂ ਸਰੂਪ ਸਿੰਘ ਅਲੱਗ ਹੁਰਾਂ ਇੰਕਸ਼ਾਫ ਕੀਤਾ ਕਿ ਉਨ੍ਹਾਂ ਨੇ ਮੁੱਖ ਮੰਤਰੀਆਂ ਤੇ ਗਵਰਨਰਾਂ ਦੇ ਭਾਸ਼ਣ ਤੱਕ ਵੀ ਪਹਿਲਾਂ ਲਿਖੇ, ਪਰ ਇਕ ਦਿਨ ਅਰਦਾਸ ਕਰਕੇ ਮਨੁੱਖਾਂ ਦੀ ਵਡਿਆਈ ਲਿਖਣ ਦੀ ਥਾਂ, ਕੇਵਲ ਗੁਰੂ ਅਤੇ ਸਿੱਖੀ ਲਈ ਲਿਖਣ ਦਾ ਪ੍ਰਣ ਕੀਤਾ, ਜੋ ਕਿ ਗੁਰੂ ਕਿਰਪਾ ਸਦਕਾ ਹੁਣ ਤੱਕ ਬਾਖੂਬੀ ਨਿਭ ਰਿਹਾ ਹੈ। ਅਲੱਗ ਹੁਰਾਂ ਦੱਸਿਆ ਕਿ ਪੰਜਾਬ ਰਾਜ ਬਿਜਲੀ ਬੋਰਡ ਵਿਚ ਭਾਸ਼ਾ ਅਫਸਰ ਵਜੋਂ ਕੰਮ ਕਰਦਿਆਂ ਉਨ੍ਹਾਂ ਨੇ ਲਿਖਣ ਦੀ ਦਿਸ਼ਾ ਨਿਰਧਾਰਤ ਕਰ ਲਈ ਸੀ। ਸਿੱਖੀ ਮਹਾਨ, ਕੇਸ ਪ੍ਰਸੰਗ, ਮਾਣਕ ਮੋਤੀ, ਪਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਇਨ੍ਹਾਂ ਸਭਨਾਂ ਦੇ ਅੰਗ੍ਰੇਜ਼ੀ ਅਨੁਵਾਦ ਹੁਣ ਤੱਕ ਸੱਠ ਐਡੀਸ਼ਨਾਂ ਵਿਚ ਛਪ ਕੇ ਲੱਖਾਂ ਦੀ ਗਿਣਤੀ ਵਿਚ ਪਾਠਕਾਂ ਤੱਕ ਮੁਫਤ ਵੰਡੇ ਜਾ ਚੁੱਕੇ ਹਨ।

ਆਪਣੇ ਭਾਸ਼ਣ ਵਿਚ ਸ੍ਰ: ਗੁਰਮੀਤ ਸਿੰਘ ਰੀਜ਼ਨਲ ਸਕੱਤਰ ਜਨਰਲ 'ਵਿਸ਼ਵ ਸਿੱਖ ਕੌਂਸਲ' ਹੁਰਾਂ ਦੱਸਿਆ ਕਿ ਅਲੱਗ ਹੁਰਾਂ ਦੀਆਂ

ਪੁਸਤਕਾਂ ਕੌਂਸਲ ਵਲੋਂ ਸਥਾਪਤ ਹੋਣ ਵਾਲੇ ਗੁਰੂ ਗੋਬਿੰਦ ਸਿੰਘ ਮਹਾਂ ਵਿਦਿਆਲੇ ਦੇ ਸਲੇਬਸ ਵਿਚ ਰੱਖੀਆਂ ਜਾਣਗੀਆਂ।

ਮੰਚ ਸੇਵਾ ਨਿਭਾਉਂਦਿਆਂ ਸਦਨ ਦੇ ਸਕੱਤਰ ਪ੍ਰੋ:ਬਲਵਿੰਦਰਪਾਲ ਸਿੰਘ ਨੇ ਸੁਝਾਓ ਰੂਪ ਵਿਚ ਤਿੰਨ ਪੱਖ ਰੱਖੇ ਕਿ ਅਲੱਗ ਹੁਰਾਂ ਨੂੰ ਛੋਟੇ ਟ੍ਰੈਕਟਾਂ ਦੇ ਰੂਪ ਵਿਚ ਵੀ ਆਪਣੀ ਖੋਜ ਛਾਪਣੀ ਚਾਹੀਦੀ ਹੈ, ਪੁਸਤਕਾਂ ਦੇ ਆਡੀਓ ਵੀਡੀਓ ਐਡੀਸ਼ਨ ਵੀ ਕੱਢਣੇ ਚਾਹੀਦੇ ਹਨ ਅਤੇ ਗੁਰਦੁਆਰਾ ਕਮੇਟੀਆਂ ਤੇ ਸੰਸਥਾਵਾਂ ਨੂੰ ਆਪਣੇ ਮੈਂਬਰਾਂ ਨੂੰ ਅਲੱਗ ਸਾਹਿਬ ਦੀਆਂ ਤੇ ਹੋਰ ਪੁਸਤਕਾਂ ਦੀ ਪੜ੍ਹਾਈ ਜ਼ਰੂਰੀ ਕਰਾਰ ਦੇਣੀ ਚਾਹੀਦੀ ਹੈ। ਮੇਜਰ ਭਗਤ ਸਿੰਘ, ਸ੍ਰ: ਕਰਤਾਰ ਸਿੰਘ ਕਰਤਾਰ, ਸ੍ਰ: ਕਰਤਾਰ ਸਿੰਘ ਗਰੀਬ, ਸ੍ਰ: ਕਰਮਜੀਤ ਸਿੰਘ ਨਾਵਲਕਾਰ ਤੇ ਹੋਰਨਾਂ ਨੇ ਇਨ੍ਹਾਂ ਤਿੰਨਾਂ ਪੱਖਾਂ ਦੀ ਪ੍ਰੋੜ੍ਹਤਾ ਕੀਤੀ। ਸਰੂਪ ਸਿੰਘ ਅਲੱਗ ਹੁਰਾਂ ਸਟੱਡੀ ਸਰਕਲ ਦੀ ਕੇਂਦਰੀ ਲਾਇਬ੍ਰੇਰੀ ਲਈ ਪੁਸਤਕਾਂ ਦਾ ਇਕ ਸੈੱਟ ਇਸ ਦੇ ਕਨਵੀਨਰ ਡਾ: ਸੁਰਜੀਤ ਸਿੰਘ ਤੇ ਇੰਚਾਰਜ ਸ੍ਰ: ਜਗਜੀਤ ਸਿੰਘ ਨੂੰ ਭੇਂਟ ਕੀਤਾ। ਸਦਨ ਵਲੋਂ ਸ੍ਰ: ਅਜੀਤ ਸਿੰਘ ਡਾਇਰੈਕਟਰ ਗੁਰਬਾਣੀ ਖੋਜ ਵਿਚਾਰ ਤੇ ਸੰਚਾਰ ਕੇਂਦਰ, ਸ੍ਰ: ਗੁਰਮੀਤ ਸਿੰਘ ਤੇ ਪ੍ਰਧਾਨਗੀ ਮੰਡਲ ਵਲੋਂ ਅਲੱਗ ਸਾਹਿਬ, ਉਨ੍ਹਾਂ ਦੀ ਸੁਪਤਨੀ ਬੀਬੀ ਜਸਬੀਰ ਕੌਰ ਤੇ ਸਪੁੱਤਰ ਸ੍ਰ: ਸੁਖਜਿੰਦਰਪਾਲ ਸਿੰਘ ਦਾ ਸਨਮਾਨ ਕੀਤਾ ਗਿਆ। ਡਾ: ਰਮਨਦੀਪ ਸਿੰਘ ਲਾਰਡ ਮਹਾਂਵੀਰ ਹੋਮਿਓਪੈਥਿਕ ਕਾਲਜ, ਲੁਧਿਆਣਾ ਨੇ ਅਲੱਗ ਹੁਰਾਂ ਦੇ ਜੀਵਨ ਤੇ ਰਚਨਾ ਬਾਰੇ ਖੂਬਸੂਰਤ ਕਵਿਤਾ ਪੇਸ਼ ਕੀਤੀ। ਸੱਠ ਦੇ ਕਰੀਬ ਉਚ ਕੋਟੀ ਦੇ ਲਿਖਾਰੀ, ਕਵੀ ਤੇ ਸਾਹਿਤਕਾਰ ਇਸ ਮੌਕੇ ਸ਼ਾਮਲ ਹੋਏ।

## ਹੈਦਰਾਬਾਦ ਵਿਖੇ ਅੰਮ੍ਰਿਤ ਸੰਚਾਰ

ਸ੍ਰ: ਹਜੂਰ ਸਿੰਘ ਪ੍ਰਧਾਨ ਪਬਲਿਕ ਵਿੰਗ ਹੈਦਰਾਬਾਦ ਸਿਕੰਦਰਾਬਾਦ (ਆਂਧਰਾ ਪ੍ਰਦੇਸ਼) ਦੀ ਸੂਚਨਾ ਅਨੁਸਾਰ 12 ਅਪ੍ਰੈਲ ਨੂੰ ਵਿਸਾਖੀ ਪੁਰਬ ਦੇ ਸਬੰਧ ਵਿਚ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਸਥਾਨਕ ਯੂਨਿਟ ਦੇ ਉਦਮ ਸਦਕਾ ਗੁਰਦੁਆਰਾ ਸਾਹਿਬ ਅਮੀਰਪੇਟ ਦੇ ਨੇੜੇ ਮਿਊਂਸੀਪਲ ਗਰਾਊਂਡ ਅੰਦਰ ਸਜੇ ਪੰਡਾਲ ਵਿਚ ਅੰਮ੍ਰਿਤ ਸੰਚਾਰ ਦਾ ਸ਼ਾਨਦਾਰ ਪ੍ਰੋਗਰਾਮ ਆਯੋਜਤ ਕੀਤਾ ਗਿਆ। ਇਸ ਮੌਕੇ 500 ਸਿੰਘਾਂ, ਸਿੰਘਣੀਆਂ ਅਤੇ ਨੌਜਵਾਨ ਬੱਚਿਆਂ ਨੇ ਅੰਮ੍ਰਿਤਪਾਨ ਕੀਤਾ। ਅੰਮ੍ਰਿਤ ਪਾਨ ਕਰਵਾਉਣ ਲਈ ਪੰਜ ਪਿਆਰੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਿਸ਼ੇਸ਼ ਤੌਰ 'ਤੇ ਸ਼ਾਮਲ ਹੋਏ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਜੀ ਵੀ ਸਾਹਿਬ ਭਾਈ ਰਣਜੀਤ ਸਿੰਘ ਵਿਸ਼ੇਸ਼ ਤੌਰ 'ਤੇ ਪੁੱਜੇ। ਉਨ੍ਹਾਂ ਅੰਮ੍ਰਿਤ ਅਭਿਲਾਖੀਆਂ ਨੂੰ ਅਸ਼ੀਰਵਾਦ ਦਿੱਤਾ ਅਤੇ ਸੰਗਤਾਂ ਨਾਲ ਗੁਰਮਤਿ ਅਤੇ ਪੰਥਕ ਵਿਚਾਰਾਂ ਸਾਂਝੀਆਂ ਕੀਤੀਆਂ।

## ਫਰੀਦਕੋਟ-ਮੁਕਤਸਰ ਜ਼ੋਨ ਸਰਗਰਮੀਆਂ

- ਜ਼ੋਨ ਵਲੋਂ 1 ਮਾਰਚ ਨੂੰ ਪਿੰਡ ਚੱਕ ਕਲਿਆਣਾ ਵਿਚ ਸ਼ਬਦ ਗੁਰੂ ਸਮਾਗਮ ਕਰਵਾਇਆ ਗਿਆ। ਜਿਸ ਦੌਰਾਨ ਗੁਰਬਾਣੀ ਕੀਰਤਨ ਤੋਂ ਇਲਾਵਾ ਗੁਰਮਤਿ ਵਿਚਾਰਾਂ ਵੀ ਹੋਈਆਂ।
- 8 ਮਾਰਚ ਨੂੰ ਪਿੰਡ ਵਾਂਦਰ ਜਟਾਣਾ ਦੇ ਟੈਗੋਰ ਮਾਡਲ ਸਕੂਲ ਵਿਚ ਜਥੇਬੰਦਕ ਕਾਰਜਸ਼ਾਲਾ ਲਗਾਈ ਗਈ। ਜਿਸ ਵਿਚ 4 ਪਿੰਡਾਂ ਤੋਂ 66 ਵੀਰਾਂ ਨੇ ਹਾਜ਼ਰੀ ਭਰੀ।
- 15 ਮਾਰਚ ਨੂੰ ਪਿੰਡ ਨਵਾਂ ਕਿਲਾ ਵਿਚ ਸ੍ਰ: ਕੁਲਦੀਪ ਸਿੰਘ ਦੀ ਦੇਖ ਰੇਖ ਹੇਠ ਡਿੰਜ ਦਿਵਸ ਮਨਾਇਆ ਗਿਆ। 100 ਤੋਂ ਵੀ ਵੱਧ ਵਿਦਿਆਰਥੀਆਂ ਨੇ ਇਸ ਵਿਚ ਹਿੱਸਾ ਲਿਆ। 22 ਮਾਰਚ ਨੂੰ ਕੋਟਕਪੂਰਾ ਯੂਨਿਟ ਵਲੋਂ ਹੋਲੇ ਮਹੱਲੇ ਦੇ ਮੌਕੇ 'ਡਿੰਜ ਦਿਵਸ' ਮਨਾਇਆ।
- 29 ਮਾਰਚ ਨੂੰ 'ਸਰਾਏ ਨਾਗਾ' ਵਿਚ ਜਥੇਬੰਦਕ ਕਾਰਜਸ਼ਾਲਾ ਲਗਾਈ ਗਈ, ਜਿਸ ਵਿਚ ਮੁਕਤਸਰ ਸਮੇਤ 9 ਪਿੰਡਾਂ ਤੋਂ 67 ਵੀਰਾਂ ਨੇ ਹਿੱਸਾ ਲਿਆ। ਇਸ ਮੌਕੇ ਸ੍ਰ: ਬਲਵਿੰਦਰ ਸਿੰਘ ਨੇ ਇਤਿਹਾਸਕ ਚਿੱਤਰਾਂ ਦੀ ਪ੍ਰਦਰਸ਼ਨੀ ਵੀ ਲਗਾਈ ।
- ਪਿੰਡ 'ਗੁਰੂ ਕੀ ਢਾਬ' ਵਿਖੇ 'ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ ਵਿਚ ਗੁਰਮਤਿ ਦੀ ਕਲਾਸ ਸ਼ੁਰੂ ਕੀਤੀ ਗਈ ਅਤੇ ਸਕੂਲ ਵਿਚ ਚੌਥੀ ਕਲਾਸ ਤੋਂ 8ਵੀਂ ਕਲਾਸ ਤੱਕ ਸਟੱਡੀ ਸਰਕਲ ਵਲੋਂ ਪ੍ਰਕਾਸ਼ਤ ਪੁਸਤਕਾਂ ਸਲੇਬਸ ਵਿਚ ਲਗਾਈਆਂ ਗਈਆਂ।
- ਮੁਕਤਸਰ ਸਾਹਿਬ ਵਿਖੇ ਕੋਟਕਪੂਰਾ ਸਟਾਕ ਸੈਂਟਰ ਵਲੋਂ ਸਬ-ਸਟਾਕ ਸੈਂਟਰ ਖੋਲਿਆ ਗਿਆ ਹੈ। ਕੋਟਕਪੂਰਾ ਸਟਾਕ ਸੈਂਟਰ ਵਲੋਂ ਮਾਰਚ, 98 ਦੌਰਾਨ 5 ਥਾਵਾਂ ਤੇ ਪ੍ਰਦਰਸ਼ਨੀਆਂ ਲਗਾਈਆਂ ਗਈਆਂ।

## ਸੰਖੇਪ ਸਮਾਚਾਰ

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਅਪ੍ਰੈਲ, 1998 ਦੌਰਾਨ ਧਰਮ ਤੇ ਸਾਇੰਸ ਵਿਸ਼ੇ ਤੇ ਸੈਮੀਨਾਰ ਕੀਤਾ ਗਿਆ। ਜਿਸ ਦੀ ਪ੍ਰਧਾਨਗੀ ਪ੍ਰਿੰ: ਰਾਮ ਸਿਘ ਚੀਫ਼ ਆਰਗੇਨਾਈਜ਼ਰ , ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਹੋਰਾਂ ਕੀਤੀ। ਸ੍ਰ: ਇੰਦਰਪਾਲ ਸਿੰਘ, ਪ੍ਰੋ: ਵੀ.ਸੀ., ਗੁਰੂ ਨਾਨਕ ਦੇਵ ਯੂਨੀਵਰਸਿਟੀ ਪ੍ਰਧਾਨਗੀ ਮੰਡਲ ਵਿਚ ਹਾਜ਼ਰ ਸਨ। ਸ੍ਰ: ਸਰਬਦੀਪ ਸਿੰਘ, ਸ੍ਰ: ਅਮਰਦੀਪ ਸਿੰਘ, ਪੀ.ਏ.ਯੂ. ਉਚੇਚੇ ਤੌਰ ਤੇ ਸੈਮੀਨਾਰ ਵਿਚ ਸ਼ਾਮਲ ਹੋਏ।

### ਸਮਾਣਾ ਵਿਖੇ ਅੰਮ੍ਰਿਤ ਸੰਚਾਰ

ਸ੍ਰ: ਹਰਬੰਸ ਸਿੰਘ ਯੂਨਿਟ ਸਕੱਤਰ ਸਮਾਣਾ ਦੀ ਸੂਚਨਾ ਅਨੁਸਾਰ ਸਥਾਨਕ ਯੂਨਿਟ ਅਤੇ ਗੁਰਦੁਆਰਾ ਗੜ੍ਹੀ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਸਾਂਝੇ ਉਦਮ ਸਦਕਾ ਵਿਸਾਖੀ ਪੁਰਬ ਸਮੇਂ ਅੰਮ੍ਰਿਤ ਸੰਚਾਰ ਕਰਵਾਇਆ ਗਿਆ, ਜਿਸ ਵਿਚ 150 ਦੇ ਕਰੀਬ ਪ੍ਰਾਣੀ ਗੁਰੂ ਵਾਲੇ ਬਣੇ।

### ਬਰਨਾਲਾ ਯੂਨਿਟ ਸਰਗਰਮੀਆਂ :

ਖਾਲਸਾ ਪੰਥ ਦੀ ਸਾਜਨਾ ਦੀ ਤੀਸਰੀ ਸ਼ਤਾਬਦੀ ਪੰਥਕ ਪਰੰਪਰਾਵਾਂ ਤੇ ਖਾਲਸਈ ਸ਼ਾਨੋ-ਸ਼ੌਕਤ ਨਾਲ ਮਨਾਉਣ ਲਈ ਵਿਸ਼ਵ ਦੀਆਂ ਸਮੂਹ ਸਿੱਖ ਜਥੇਬੰਦੀਆਂ , ਸੰਪਰਦਾਵਾਂ ਤੇ ਸਿੱਖ ਬੁੱਧੀ ਜੀਵੀਆਂ ਆਦਿ ਨੂੰ ਇਕ ਜੁੱਟ ਹੋ ਕੇ ਡਟਵੇਂ ਕਾਰਜ ਕਰਨੇ ਚਾਹੀਦੇ ਹਨ, ਤਾਂ ਜੋ ਸਮੁੱਚੀ ਮਾਨਵਜਾਤੀ ਨੂੰ ਖ਼ਾਲਸਾ ਪੰਥ ਦੀ ਵਿਲੱਖਣ ਵਿਚਾਰਧਾਰਾ ਤੋਂ ਜਾਣੂੰ ਕਰਵਾ ਸਕੀਏ" ਇਹ ਵਿਚਾਰ ਸ੍ਰ: ਕੁਲਵਿੰਦਰ ਸਿੰਘ ਮੈਨੇਜਰ ਗੁਰਦੁਆਰਾ ਬਾਬਾ ਗਾਂਧਾ ਸਿੰਘ ਬਰਨਾਲਾ ਨੇ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਯੂਨਿਟ ਬਰਨਾਲਾ ਵਲੋਂ, ਇਸ ਸਬੰਧੀ ਪ੍ਰਕਾਸ਼ਤ ਪੈਂਫਲਿਟ 'ਗਗਨ ਦਮਾਮਾ ਬਾਜਿਓ' ਨੂੰ ਰਿਲੀਜ਼ ਕਰਦਿਆਂ ਕਹੇ। ਅਖੀਰ ਵਿਚ ਯੂਨਿਟ ਦੇ ਜਨਰਲ ਸਕੱਤਰ , ਪ੍ਰਿੰ: ਕਰਮ ਸਿੰਘ ਪੱਤਰਕਾਰ ਨੇ ਇਸ ਸ਼ੁਭ ਕਾਰਜ ਵਿਚ ਸਹਿਯੋਗ ਦੇਣ ਆਏ ਗੁਰਸਿੱਖ ਵੀਰਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ।

### ਹਰਿਆਣਾ ਜ਼ੋਨ ਸਰਗਰਮੀਆਂ

26 ਮਾਰਚ ਨੂੰ ਪਿੰਡ ਸੰਗਤਪੁਰਾ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। 2 ਅਪ੍ਰੈਲ ਨੂੰ ਪਿੰਡ ਖਾਨਪੁਰ ਅਹਿਮਦਪੁਰ, 5 ਅਪ੍ਰੈਲ ਨੂੰ ਗੁਰਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਮੁਸਤਫਾਬਾਦ, 7 ਅਪ੍ਰੈਲ ਨੂੰ ਮਿਲਕ ਸੁਖੀ ਯਮੁਨਾ ਨਗਰ ਅਤੇ 9 ਅਪ੍ਰੈਲ ਨੂੰ ਪਿੰਡ ਖੇੜੀ ਦਰਸ਼ਨ ਸਿੰਘ ਵਿਖੇ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਸੰਗਤਾਂ ਸ਼ਾਮਲ ਹੋਈਆਂ।

### ਸਮਰਾਲਾ ਵਿਖੇ ਵਿਸਾਖੀ ਪੁਰਬ

ਸਮਰਾਲਾ ਯੂਨਿਟ ਵਲੋਂ ਖਾਲਸਾ ਸਾਜਨਾ ਦਿਵਸ ਮਨਾਉਂਦਿਆਂ 13 ਅਪ੍ਰੈਲ ਨੂੰ ਸਥਾਨਕ ਸਕੂਲ ਵਿਦਿਆਰਥੀਆਂ ਲਈ ਭਾਸ਼ਣ/ਕਵਿਤਾ/ਕੀਰਤਨ/ ਗੁਰਮਤਿ ਅਰਦਾਸ ਅਤੇ ਦਸਤਾਰ ਸਜਾਉਣ ਦੇ ਮੁਕਾਬਲੇ ਕਰਵਾਏ ਗਏ। ਪ੍ਰੋ: ਗੁਰਜੀਤ ਕੌਰ ਇੰਚਾਰਜ ਵਿਦਿਆਰਥੀ ਵਿੰਗ ਯੂਨਿਟ ਦੀ ਅਗਵਾਈ ਵਿਚ ਹੋਏ ਇਸ ਸਮਾਗਮ ਦਾ ਸੰਗਤਾਂ ਨੇ ਭਾਵ-ਭਰਪੂਰ ਰਸ ਮਾਣਿਆ। ਬੱਚਿਆਂ ਨੂੰ ਢੁੱਕਵੇਂ ਇਨਾਮ ਦੇ ਕੇ ਉਤਸ਼ਾਹਤ ਕੀਤਾ ਗਿਆ। ਡਾ: ਕਿਸ਼ਨ ਸਿੰਘ ਸਰਪ੍ਰਸਤ ਯੂਨਿਟ ਹੋਰਾਂ ਇਸ ਮੌਕੇ ਸੰਗਤਾਂ ਨਾਲ ਖਾਲਸਾ ਸਾਜਨਾ ਦਿਵਸ ਦੀ ਵਿਸ਼ੇਸ਼ਤਾ ਤੇ ਸ੍ਰੇਸ਼ਟਤਾ ਸਬੰਧੀ ਵਿਚਾਰ ਸਾਂਝੇ ਕੀਤੇ ਅਤੇ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰਨ ਲਈ ਪ੍ਰੇਰਿਆ। ਹਾਜ਼ਰ ਸੰਗਤਾਂ ਵਿਚ ਫਲ-ਫਰੂਟ ਅਤੇ ਗੁਰਮਤਿ ਲਿਟਰੇਚਰ ਵੀ ਵੰਡਿਆ ਗਿਆ।

## ਸੁਨਾਮ ਯੂਨਿਟ ਸਰਗਰਮੀਆਂ :

ਸ੍ਰ: ਜਸਬੀਰ ਸਿੰਘ ਐਸ.ਡੀ.ਓ.ਇੰਚਾਰਜ ਸੁਨਾਮ ਯੂਨਿਟ ਦੀ ਸੂਚਨਾ ਅਨੁਸਾਰ ਯੂਨਿਟ ਵਲੋਂ ਗੁਰਬਾਣੀ ਦੇ ਮੁੱਢਲੇ ਸਿਧਾਂਤਾਂ ਦਾ ਗਿਆਨ ਦੇਣ ਵਾਲਾ ਲਿਟਰੇਚਰ ਵੱਡੀ ਗਿਣਤੀ ਵਿਚ ਛਪਵਾ ਕੇ ਸੰਗਤਾਂ ਵਿਚ ਵੰਡਿਆ ਗਿਆ। ਯੂਨਿਟ ਵਲੋਂ ਹਫਤਾਵਾਰੀ ਇਕੱਤਰਤਾਵਾਂ ਦਾ ਸਿਲਸਿਲਾ ਜਾਰੀ ਹੈ। ਜਿਸ ਵਿਚ ਸਟੱਡੀ ਸਰਕਲ ਲਹਿਰ ਨੂੰ ਮਜ਼ਬੂਤ ਕਰਨ ਲਈ ਵਿਚਾਰਾਂ ਕੀਤੀਆਂ ਜਾਂਦੀਆਂ ਹਨ।

# GOVERNMENT OF "MISSION AND VISION" COMPLETES 400 DAYS WITH CROWNING SUCCESS

***Punjab today throbs with new life and is heading towards prosperous future***

## Highlights :

**95% Promises by Akali Dal-BJP combine fulfilled - A record achievement.**



**S. Parkash Singh Badal**
*Chief Minister Punjab*

-Special Term Loan of Rs.8500 Crore waived

-Establishment of Guru Ramdas International Airport at Amritsar.

-Pushpa Gujral City being set up at Jalandhar.

-SSS National Institute of Renewal Energy being set up.

-130% increase in 9th Five Year Plan Rs.400 Crore for Shagun Scheme.

-Thein Dam Project nearing completion. Lehra Mohabat.

-Thermal Plant Synchronized.

-Boost to Agro and Food Processing Industry.

-Sales Tax Exemption and huge concessions given to trade & industry.

-Focal Point Scheme for Changing Rural scenario.

-12000 house for houseless free of cost .

-Institution of Lok Pal and Human Rights Commission set up.

-4th Pay Commission report implemented-Employees benefited with Rs.660 Crore.

-Industrial Infrastructure strengthened.

-Health and Education sectors given a major fillip.

-Menace of Water logging being contained vigorously.

-Anandpur Sahib Foundation established -Rs.160 earmarked for Khalsa Heritage Memorial Complex.

-Rs. 13 Crore got sanctioned from union Govt. under Intergrated Development for small and Medium Towns Scheme.

**Punjab to show the next phase of development after its green Revolution Success. The unparallelled triumph in Lok Sabha Elections has further increased the sense of commitment, responsibility and humility in SAD-BJP Government.**

**DPR, Punjab**

Postal Regd. No. PB/LD-35/98 SADA VIRSA SADA GAURAV
Regd. No. 26465/76 dt.